# ਪੂਰਨ ਸੱਚ ਭਰੇ

(ਮੰਨੋ ਭਾਵੇਂ ਨਾਂਹ)
*(Believe it or not)*

ਸਤਿਬੀਰ ਸਿੰਘ



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ-144 008

PURAN SACH BHAREY

*(Manno Bhawein Na)*

by PRINCIPAL SATBIR SINGH

Published by :
New Book Co., Mai Hiran Gate, Jalandhar. Ph : 2280045, 2284325, 3093190, 5534190

ਪਹਿਲੀ ਵਾਰ : 1994, ਦੂਜੀ ਵਾਰ : 1999

ਮੁੱਲ : 85 ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ
ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3093190, 2284325
Fax : 0181-2234081
E-mail : newbookco@hotmail.com

ਛਾਪਕ : ਸਹਿਗਲ ਪ੍ਰਿੰਟਰਜ਼, ਦੁਆਬਾ ਚੌਕ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।

# ''ਪੂਰਨ ਸਚਿ ਭਰੇ''
## (ਮੰਨੋ ਭਾਵੇਂ ਨਾਂਹ)

ਇਕ ਵਾਰੀ ਮੈਂ ਰਿਪਲੇ ਦੀ ਰਚਿਤ - ਮੰਨੋ ਭਾਵੇ ਨਾਂਹ (BELIEVE IT OR NOT) ਦੀ ਨੌਵੀਂ ਸੀਰੀਜ਼ ਪਿਆ ਪੜ੍ਹਦਾ ਸੀ ਤਾਂ ਮੇਰੀ ਨਜ਼ਰ ਸ੍ਰੀ ਦਰਬਾਰ ਸਾਹਿਬ ਤੇ ਪਈ ਜਿਸ ਹੇਠਾਂ ਲਿਖਿਆ ਸੀ, ਸੰਸਾਰ ਭਰ ਦੀ ਸਭ ਤੋਂ ਕੀਮਤੀ ਜਿਲਦ (cover)। ਉਸ ਅੱਗੇ ਵਿਆਖਿਆ ਕੀਤੀ ਹੋਈ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਦਰਬਾਰ ਸਾਹਿਬ ਨਿਰੋਲ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਉਸਾਰਿਆ ਅਤੇ ਸੰਸਾਰ ਭਰ ਵਿੱਚ ਇਸ ਤੋਂ ਕੀਮਤੀ ਹੋਰ ਕੋਈ ਕਵਰ (ਜਿਲਦ) ਨਹੀਂ।

ਉਥੋਂ ਹੀ ਮੈਨੂੰ ਖਿਆਲ ਆਇਆ ਕਿ ਇਕ ਨਹੀਂ ਐਸੇ ਅਨੇਕਾਂ ਹੀ ਹੋਰ ਇਤਿਹਾਸਕ ਸੱਚ ਹਨ ਜਿਨ੍ਹਾਂ ਦਾ ਆਮ ਲੋਕਾਂ ਨੂੰ ਪਤਾ ਤੱਕ ਨਹੀਂ। ਜਿਵੇਂ ਸਭ ਤੋਂ ਕੀਮਤੀ ਜ਼ਮੀਨ ਸਿੱਖਾਂ ਪਾਸ ਫਤਹਿਗੜ੍ਹ ਸਾਹਿਬ 'ਜਯੋਤੀ ਸਰੂਪ' ਵਿਚ ਹੈ। ਜਿਸਨੂੰ ਟੋਡਰ ਮੱਲ ਨੇ ਸੰਨ 1704 ਈਸਵੀ ਵਿਚ ਇਕ ਕ੍ਰੋੜ 8 ਲੱਖ ਰੁਪਏ ਦੀਆਂ ਮੋਹਰਾਂ ਵਿਛਾ ਕੇ ਲਇਆ ਸੀ। ਜੇ ਪਤਾ ਵੀ ਹੈ ਤਾਂ ਉਸ ਵਿਚ ਲੁਕੇ ਅੰਤ੍ਰੀਵ ਭਾਵ ਦਾ ਗਿਆਨ ਨਹੀਂ। ਮੈਂ ਸਿੱਖ ਇਤਿਹਾਸ ਵਿਚੋਂ ਉਹ ਸਤ ਤੱਥ 'ਪੂਰਨ ਸਚਿ ਭਰੇ' ਦੀ ਪੁਸਤਕ ਵਿਚ ਲਿਖ ਪਾਠਕਾਂ ਹੱਥ ਦੇਣ ਦੀ ਖੁਸ਼ੀ ਲੈ ਰਹਿਆ ਹਾਂ। ਛਾਪਣ ਵਿਚ ਦੇਰੀ ਇਸ ਕਰਕੇ ਹੋਈ ਕਿਉਂਕਿ ਮੈਂ ਚਾਹੁੰਦਾ ਸਾਂ ਕਿ ਹਰ ਤੱਥ ਨਾਲ ਸਕੈੱਚ ਵੀ ਬਣ ਜਾਏ। ਸਰਦਾਰ ਅਮੋਲਕ ਸਿੰਘ ਜੀ ਨੇ ਪੂਰੀ ਲਗਨ ਨਾਲ ਸਕੈੱਚ ਬਣਾਏ ਹਨ ਤੇ ਟਾਈਟਲ ਸਰਦਾਰ ਹਰਜੀਤ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਬਣਾ ਕੇ ਪੁਸਤਕ ਦੀ ਕਦਰ ਵਧਾਈ ਹੈ। ਮੈਂ ਪੁਸਤਕ ਪਾਠਕਾਂ ਰੀਚਰੇ ਪੇਸ਼ ਹੈ। ਪੂਰਨ ਆਸ ਹੈ ਕਿ ਇਹ ਪੁਸਤਕ ਸਿੱਖੀ ਦੇ ਗੌਰਵ ਨੂੰ ਦਰਸਾਉਣ ਲਈ ਚੰਗਾ ਸਾਧਨ ਸਾਬਤ ਹੋਵੇਗੀ। ਇਹ ਪੁਸਤਕ ਤਿਆਰ ਕਰਦਿਆਂ ਹੀ ਮਨ ਬਣਿਆ ਕਿ ਗੁਰੂ ਪਾਤਸ਼ਾਹਾਂ ਦੇ ਬਚਨਾਂ ਦੀ ਇਕ ਵੱਖਰੀ ਪੁਸਤਕ ਬਣਾ ਦਿੱਤੀ ਜਾਏ ਜਿਸ ਨੂੰ ਪਾਠਕ ਨਿਤਾ-ਪ੍ਰਤੀ ਅਗਵਾਈ ਲਈ ਵਰਤਦੇ ਰਹਿਣ। ਪਹਿਲਗਾਮ ਦਾ ਵਾਤਾਵਰਨ ਅਜੇ ਵੀ ਸੁਖਾਵਾਂ ਨਾ ਹੋਣ ਕਾਰਨ ਇਸ ਪੁਸਤਕ ਨੂੰ ਕੋਟੀ ਰੀਜ਼ਾਰਟ (ਸਵੈਰਾ ਬਲਦੀਆਂ) ਜਾਹ ਸੰਪੂਰਨ ਕੀਤਾ ਹੈ। ਇਕ ਹੋਰ ਪੁਸਤਕ 'ਸਤਿਗੁਰੂ ਭਗਤ ਪੁਰਖ' ਦੇ ਨਾਂ ਹੇਠਾਂ ਅਤਿ ਸੰਖੇਪ ਗੁਰੂ ਪਾਤਸ਼ਾਹਾਂ, ਸਭਨਾਂ ਭਗਤਾਂ ਤੇ ਉਨ੍ਹਾਂ ਪੁਰਖਾਂ ਦੀਆਂ ਜੀਵਨੀਆਂ ਇਕ ਥਾਂ ਕਰ ਕੇ ਲਿਖੀ ਹੈ। ਪਾਠਕ ਇਸ ਨੂੰ ਹਵਾਲੇ ਲਈ ਵਰਤ ਸਕਣਗੇ।

ਬਹੁਤ ਸਮਾਂ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਸਾਰ ਵਿਸਥਾਰ' ਨੂੰ ਮੁਕੰਮਲ ਕਰਨ ਲਈ ਦੇ ਰਹਿਆ ਹਾਂ। ਗੁਰੂ ਮੇਹਰ ਦਾ ਹੱਥ ਸਿਰ ਤੇ ਰੱਖੀ ਰੱਖਣ।

ਸਤਿਬੀਰ ਸਿੰਘ

54-ਖਾਲਸਾ ਕਾਲਜ ਕਾਲੋਨੀ
ਪਟਿਆਲਾ।

# ਤਤਕਰਾ

## 1. ਪ੍ਰਕਾਸ਼ ਵੇਲੇ ਤਲਵੰਡੀ (ਨਨਕਾਣਾ ਸਾਹਿਬ) ਸਾਹਿਬ



ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਵੇਲੇ ਤਲਵੰਡੀ ਵਿਖੇ ਦਰਖਤਾ ਵਿਚੋਂ ਰਸ ਚੋਣ ਲੱਗ ਪਿਆ। *(ਤਰਵਰ ਤੇ ਰਸ ਨਿਚਰਨ ਲਾਗਾ)*। ਗਾਵਾਂ ਤੇ ਮੱਝਾਂ ਨੇ ਉਸ ਦਿਨ ਵੱਧ ਦੁੱਧ ਦਿੱਤਾ ਤੇ ਪੰਛੀ ਆਹਲਣਿਆਂ ਵਿਚੋਂ ਨਿਕਲ ਚਹਿਚਹਾਨ ਲੱਗ ਪਏ। ਤਲਵੰਡੀ ਵਾਸੀਆਂ ਨੇ ਹਵਾ ਸੁਗੰਧਿਤ ਤੇ ਕੇਸਰ ਦੇ ਛਿੱਟੇ ਸਭ ਥਾਈਂ ਪਏ ਦੇਖੇ। ਜਿਥੇ ਦਾਈ ਦੌਲਤਾਂ ਨੇ ਅਹੁਲ ਦੱਬੀ ਸਭ ਦੇਖ ਹੈਰਾਨ ਹੋਏ ਕਿ ਉਹ ਥਾਂ ਹੀਰਿਆਂ ਮੋਤੀਆਂ ਜਵਾਹਰਾਤਾਂ ਨਾਲ ਭਰ ਗਈ।

*''ਜਿਥੇ ਜਾ ਆਵਿਲ (ਅਉਲ) ਗਡਨ ਕੋ ਪ੍ਰਿਥੀ ਖੁਦਾਈ।*
*ਤਹਾ ਦਰਬ ਤਿਸ (ਦਾਈ ਨੂੰ) ਨਦਰੀ ਆਈ।''*

## 2. ਦਾਈ ਦੌਲਤਾਂ



ਗੁਰੂ ਨਾਨਕ ਦੇਵ ਜੀ ਪ੍ਰਕਾਸ਼ ਵੇਲੇ ਦਾਈ ਦੌਲਤਾਂ ਨੂੰ ਇੰਜ ਮਿਲੇ ਜਿਵੇਂ ਕੋਈ ਬਜ਼ੁਰਗ ਕਿਸੇ ਨੂੰ ਮੁਸਕਰਾ ਕੇ ਮਿਲਦਾ ਹੈ।

*ਦੀਰਘ ਕਰ ਜਿਉਂ ਬਿਲਾਸ ਮਿਲੇ ਹੈਂ*
*ਤਿਉ ਇਨ ਕੀਤੇ ਸਬਦ ਭਲੇ ਹੈਂ।*

ਅਤੇ ਆਪਣੀ ਇਕ ਉਂਗਲ ਅਸਮਾਨ ਵਲ ਉੱਚੀ ਕਰ (ਇਕ ਉਂਗਰੀ ਉੱਚੀ ਦਿਖਾਈ) ਬਚਨ ਕੀਤਾ ! ਹਉ ਤੇਰਾ, ਤੇਰੇ ਨਾਉਂ।

# 3. ਜੰਞੂ



ਨੌ ਸਾਲ ਦੀ ਉਮਰ ਵਿਚ ਪਹਿਲੇ ਪਾਤਸ਼ਾਹ ਨੇ ਜੰਞੂ ਨਹੀਂ ਪਾਇਆ ਪਰ ਨੌ ਸਾਲ ਦੀ ਉਮਰੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਕਹਿਆ :

ਜੇ ਸਿਰ ਦੀਜੈ ਪਰਜਾ ਦਾ ਧਰਮ ਬਚੇ ਤਾਂ ਇਸ ਤੋਂ ਸਸਤਾ ਸਉਦਾ ਹੋਰ ਨਹੀਂ ਹੈ ਅਤੇ ਉਚਾਰਿਆ :

*"ਤਿਲਕ ਜੰਞੂ ਰਾਖਾ ਪ੍ਰਭ ਤਾਕਾ।*
*ਕੀਨੋ ਬਡੋ ਕਲੂ ਮਹਿ ਸਾਕਾ॥"*

ਜੰਞੂ ਪਾਉਣ ਜਾਂ ਉਤਾਰਨ ਦੀ ਗੱਲ ਨਹੀਂ ਸੀ ਹੋ ਰਹੀ। ਪਹਿਲੇ ਪਾਤਸ਼ਾਹ ਜੰਞੂ ਦੇ ਮਨੁੱਖਤਾ ਵਿਚ ਵਿਤਕਰੇ ਤੇ ਜਬਰ ਵਿਰੁੱਧ ਬੋਲ ਰਹੇ ਸਨ। ਜੰਞੂ ਬ੍ਰਾਹਮਣ, ਖੱਤਰੀ ਅਤੇ ਵੈਸ਼ ਲਈ ਹੈ ਪਰ ਸ਼ੂਦਰ ਲਈ ਨਹੀਂ। ਫਿਰ ਬ੍ਰਾਹਮਣ ਪਾਏਗਾ ਸੱਤ ਸਾਲਾਂ ਦੀ ਉਮਰੇ, ਖੱਤਰੀ ਨੌ ਸਾਲ ਦਾ ਅਤੇ ਵੈਸ਼ ਗਿਆਰਾਂ ਸਾਲਾਂ ਦਾ। ਇਸ ਤੋਂ ਅੱਗੇ ਹੋਰ ਬ੍ਰਾਹਮਣ ਪਾਏਗਾ ਰੇਸ਼ਮ ਦਾ, ਖੱਤਰੀ ਕਪਾਹ ਦਾ ਅਤੇ ਵੈਸ਼ ਉੱਨ ਦਾ। ਔਰੰਗਜ਼ੇਬ ਜਬਰੀ ਉਤਾਰਨਾ ਚਾਹੁੰਦਾ ਸੀ ਤੇ ਹਿੰਦ-ਵਾਸੀਆਂ ਵਿਚ ਵਿਤਕਰਾ ਪਾਉਂਦਾ ਸੀ।

## 4. ਪਤਾਸੇ

ਗੁਰੂ ਨਾਨਕ ਦੇਵ ਜੀ ਨੂੰ ਜੰਞੂ ਪਾਉਣ ਹਿਤ ਜਦ ਪੰਡਤ ਹਰਿਦਿਆਲ ਆਇਆ ਤਾਂ ਪਤਾਸਿਆਂ ਦਾ ਥਾਲ ਮਹਿਤਾ ਕਾਲੂ ਜੀ ਨੇ ਅੱਗੇ ਕੀਤਾ ਸੀ। ਜਦ ਗੁਰੂ ਜੀ ਨੇ ਪੰਡਤ ਨੂੰ ਕਹਿਆ :

*ਦਇਆ ਕਪਾਹ ਸੰਤੋਖ ਸੂਤ ਜਤੁ ਗੰਢੀ ਸਤੁ ਵਟੁ।*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ।*

ਤਾਂ ਉਸ ਦੀ ਜਾਗ ਖੁਲ੍ਹੀ। 'ਜਨੇਊ ਜੀਅ ਦਾ ਕਿਹੜਾ ਹੈ', ਉਸ ਪੁੱਛਿਆ ਤਾਂ ਗੁਰੂ ਜੀ ਨੇ 'ਸਾਲਾਹੀ ਸਚੁ, ਸੂਤ' ਫਰਮਾਇਆ। ਉਸ ਨੇ ਕਿਹਾ, ਸਿੱਖ ਬਣਾਓ, ਤਾਂ ਪਾਸ ਪਏ ਗੜਵੇ ਵਿਚ ਲਿਆਂਦੇ ਪਤਾਸੇ ਪਾ ਕੇ ਉਸਨੂੰ ਪਿਲਾ, ਸਿੱਖ ਬਣਾਇਆ।

ਫਿਰ ਜਦ ਗੁਰੂ ਗੋਬਿੰਦ ਸਿੰਘ ਜੀ ਖੰਡੇ ਬਾਟੇ ਦਾ ਅੰਮ੍ਰਿਤ ਪਏ ਤਿਆਰ ਕਰਦੇ ਸਨ ਤਾਂ ਕਿਰਪਾ ਰਾਮ ਦੌੜਦਾ ਮਹਲਾਂ ਵਿਚ ਗਿਆ ਸੀ ਤੇ ਜਾ ਕੇ ਮਾਤਾ ਜੀ ਨੂੰ ਕਿਹਾ ਸੀ ਕਿ ਕੋਈ ਐਸਾ ਅਦਭੁਤ ਅੰਮ੍ਰਿਤ ਪਏ ਤਿਆਰ ਕਰਦੇ ਹਨ ਕਿ ਗੁਰੂ ਦੇ ਚਿਹਰੇ ਤੋ ਪਿਆ ਲਗਦਾ ਹੈ ਕਿ ਪਾਨ ਕਰਨ ਵਾਲੇ ਦੇ ਤਨ ਮਨ ਰੋਹ ਭਰਿਆ ਜਾਏਗਾ ਤਾਂ ਮਾਤਾ ਜੀਤੋ ਜੀ ਨੇ ਆ ਪਤਾਸੇ ਡਾਰੇ। ਉਸ ਵਕਤ ਗੁਰੂ ਜੀ ਨੇ ਕਿਹਾ ਸੀ :

*"ਭਲੇ ਧੋ ਤੂੰ ਚਲ ਕਰ ਆਈ।*
*ਨੀਰ ਵਿਖੇ ਮਧੁਰਾਈ ਪਾਈ।*
*ਨਹੀਂ ਤੋ ਹੋਤ ਪੰਥ ਬਡ ਕਰੂਰਾ।"*

# 5. ਖੇਤੀ ਹਰੀ



ਰਾਇ ਬੁਲਾਰ ਪਾਸ ਸ਼ਿਕਾਇਤ ਹੋਈ ਕਿ ਗੁਰੂ ਜੀ ਦੇ ਅਵੇਸਲੇਪਣ ਕਾਰਨ ਮੱਝੀਆਂ ਖੇਤ ਚਰ ਗਈਆਂ ਹਨ। ਰਾਇ ਬੁਲਾਰ ਨੇ ਗੁਰੂ ਨਾਨਕ ਜੀ ਨੂੰ ਪੁੱਛਿਆ ਕਿ ਕੀ ਇਹ ਸੱਚ ਹੈ, ਤਾਂ ਉਨ੍ਹਾਂ ਕਹਿਆ ਕਿ ਇਸ਼ ਕਿਸਾਨ ਨੂੰ ਕਹੋ ਕਿ ਖੇਤੀ ਦੇਖੇ ਤਾਂ ਸਹੀ, ਉਹ ਤਾਂ ਸਗੋਂ ਵੱਧ ਹਰੀ ਹੋਈ ਪਈ ਹੈ। "ਦੇਖਹੁ ਜਾਇ ਸਰਸ (ਜ਼ਿਆਦਾ) ਵਹ ਖਰੀ। ਜਾ ਡਿਠਾ ਤਾਂ ਨਾ ਪਸ਼ੂਆਂ ਨੇ ਖੇਤ ਤੇ ਨਾਂਹ ਹੀ ਖੇਤੀ ਉਜਾੜੀ ਸੀ।

## 6. ਸਰਪ ਦੀ ਛਾਇਆ

ਗੁਰੂ ਨਾਨਕ ਦੇਵ ਜੀ ਦੁਪਹਿਰੇ ਆਰਾਮ ਪਏ ਕਰਦੇ ਸਨ ਕਿ ਸੂਰਜ ਮੂੰਹ ਤੇ ਆ ਚਮਕਿਆ। ਸਰਪ ਨੇ ਆ ਛਾਂ ਕੀਤੀ।

*'ਹੇਤ ਛਾਵ ਕੇ ਫਨ ਬਿਸਥਾਰ'*

ਸੱਪ ਫਨ ਖਿਲਾਰ ਦਰਸਾ ਰਹਿਆ ਸੀ ਕਿ ਸੁਖਾਂ ਦੀ ਮਣੀ ਗੁਰੂ ਪਾਸ ਹੈ ਤੇ ਇਸ ਦੀ ਰੱਖਿਆ ਸੰਭਾਲ ਜ਼ਰੂਰੀ ਹੈ।



ਹੁਣ ਵੀ ਜਿਥੋਂ ਤੱਕ ਕਰਤਾਰਪੁਰ (ਰਾਵੀ) ਦਾ ਕਲਸ ਦਿਖਾਈ ਦੇਂਦਾ ਰਵ੍ਹੇ ਸਰਪ ਡੰਗ ਨਹੀ ਮਾਰਦਾ, ਜੇ ਮਾਰੇ ਵੀ ਤਾਂ ਜ਼ਹਿਰ ਨਹੀਂ ਚੜ੍ਹਦਾ। ਸੱਪ ਦੇ ਕੀ, ਸਭ ਲੋਕਾਈ ਦੇ ਹੀ ਜ਼ਹਿਰ ਗੁਰੂ ਜੀ ਨੇ ਕੱਢ ਦਿੱਤੇ ਸਨ। ਇਕ ਸਮੇਂ ਤਲਵੰਡੀ ਵਿਖੇ ਹੀ ਸੂਰਜ ਦਾ ਰੱਥ ਚੱਲ ਰਹਿਆ ਸੀ ਤਾਂ ਦਿਸ਼ਾ ਬਦਲ ਗਈ ਪਰ ਜਿਥੇ ਗੁਰੂ ਨਾਨਕ ਜੀ ਬਿਰਾਜੇ ਹੋਏ ਸਨ, ਦਰਖ਼ਤ ਦੀ ਛਾਂ ਨਹੀਂ ਸੀ ਢਲੀ।

*''ਅਸਥਿਰ ਰਹੀ ਤਰਵਰ ਛਾਇਆ।''*

## 7. ਅਨੰਦ ਕਾਰਜ ਦੀ ਨੀਂਹ

ਜਦ ਗੁਰੂ ਨਾਨਕ ਦੇਵ ਜੀ ਦੀ ਬਰਾਤ ਬਟਾਲਾ ਵਿਖੇ ਗਈ ਤਾਂ ਉਨ੍ਹਾਂ ਨੂੰ ਇਕ ਕੱਚੀ ਕੰਧ ਲਾਗੇ ਜਾ ਬਿਠਾਇਆ। ਸਦੀਆਂ ਗੁਜ਼ਰਨ ਬਾਅਦ ਵੀ ਕੱਚੀ ਕੰਧ ਚਟਾਨ ਵਾਂਗ ਉਸੇ ਤਰ੍ਹਾਂ ਬਟਾਲਾ ਵਿਖੇ ਖੜ੍ਹੀ ਹੈ।

ਵਿਆਹ ਪੜ੍ਹਾਉਣ ਲਈ ਜਦ ਕੋਈ ਪੰਡਤ ਤਿਆਰ ਨਾ ਹੋਇਆ ਤਾਂ ਗੁਰੂ ਨਾਨਕ ਦੇਵ ਜੀ ਨੇ ਇਕ ਕਾਗਜ਼ ਤੇ ਮੂਲਮੰਤਰ (੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ) ਲਿਖ ਕੇ ਚੌਂਕੀ ਤੇ ਧਰ ਚਾਰ-ਪਰਕਰਮਾ ਕਰ ਕੇ ਅਨੰਦ ਕਾਰਜ ਦੀ ਨੀਂਹ ਰੱਖੀ।

*''ਅਸ ਲਿਖ ਚੌਂਕੀ ਪਰ ਧਰਯੋ ਲੀਨ ਪਰਕਰਮਾ ਚਾਰ।*
*ਆਗਹਿ ਆਗਹਿ ਸਤਿਗੁਰੂ ਮੂਲੇ ਪਾਛ ਕੁਮਾਰ।''*[1]



---

1. ਭਾਈ ਮੂਲ ਚੰਦ ਦੀ ਬੇਟੀ, ਸੁਲੱਖਣੀ ਜੀ।

## 8. ਤੋਪਾਂ ਦੀ ਸਲਾਮੀ ਤੇ ਤਲਵੰਡੀ ਦਾ ਨਾਂ ਨਨਕਾਣਾ ਸਾਹਿਬ

ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਨ ਰਾਇ ਬੁਲਾਰ ਪੁਰਬ ਦੇ ਤੌਰ ਤੇ ਗੁਰੂ ਮਹਾਰਾਜ ਦੀ ਹਯਾਤੀ ਵਿਚ ਹੀ ਮਨਾਉਣ ਲਗ ਪਿਆ ਸੀ ਤੇ ਜਨਮ ਅਸਥਾਨ ਵਾਲੀ ਥਾਂ ਉਸ ਉੱਚਾ ਸੁਹਣਾ ਅਸਥਾਨ ਬਣਾ ਦਿਤਾ ਸੀ।



*''ਜਨਮ ਸਥਲ ਗੁਰੂ ਨਾਨਕ ਕੇਰਾ*
*ਰਾਇ ਬਨਾਯੋ ਮਹਲ ਚੰਗੇਰਾ''*

ਜਨਮ ਦਿਨ ਸਮੇਂ ਰਾਇ ਬੁਲਾਰ ਤੋਪਾਂ ਦੀ ਸਲਾਮੀ ਵੀ ਦੇਂਦਾ ਸੀ।

''ਰਾਇ ਸਲਕ[1] ਤੋਪਨ ਕਰਵਾਈ''

ਅਤੇ

ਸਭ ਤੋਂ ਨਿਰਾਲੀ ਬਾਤ ਕਿ ਉਸ ਨੇ ਤਲਵੰਡੀ ਦਾ ਨਾਂ ਕਾਗ਼ਜ਼ਾਂ ਵਿਚ ਵੀ ਨਨਕਾਣਾ ਸਾਹਿਬ ਕਰ ਦਿੱਤਾ ਸੀ :

*''ਲੇ ਗੁਰ ਸ਼ਬਦ ਰਾਇ ਮੁਦ ਪਾਈ।*
*ਤਿਲਵੰਡੀ ਤਬ ਨਾਮ ਹਟਾਈ।*
*ਤਹ ਸ੍ਰੀ ਨਨਕਾਣਾ ਸਾਹਿਬ*
*ਰਾਖਿਓ ਬੁਧੀ ਰਾਇ ਅਜਾਇਬ।''*

---

1. ਤੋਪਾਂ ਦੀ ਸਲਾਮੀ ਦਿੱਤੀ।

## ੧. ਦਸਵੰਧ

ਨਨਕਾਣਾ ਸਾਹਿਬ ਲੰਗਰ ਗੁਰੂ ਦੇ ਨਾਮ ਤੇ ਸਦਾ ਚਲਦਾ ਰਹਿੰਦਾ ਸੀ। ਹਰ ਆਏ ਗਏ ਦੀ ਉਦਰ ਪੂਰਨਾ ਹੁੰਦੀ ਤੇ ਰਾਤ ਨੂੰ ਟਿਕਣ ਲਈ ਥਾਂ ਵੀ ਮਿਲਦੀ।

ਇਥੋਂ ਤਕ ਕਿ ਰਾਇ ਬੁਲਾਰ ਉਗਰਾਹੇ ਮਾਲੀਏ ਦਾ ਦਸਵਾਂ ਹਿੱਸਾ ਅੱਡ ਕੱਢ ਕੇ ਲੰਗਰ ਲਈ ਰਸਦ ਭੇਜਦਾ।

*ਗੁਰ ਨਾਮ ਪੁਨ ਲੰਗਰ ਲਾਯੇ।*
*ਕਰ ਕੇ ਦਸਵੇਂ ਬਾਂਟਾ ਪਾਯੇ।*

ਦਸਵੰਧ ਦੀ ਰਕਮ ਕੱਢ ਕੇ ਗੁਰੂ ਭੇਟ ਕਰਨ ਦੀ ਮਰਯਾਦਾ ਗੁਰੂ ਪਾਤਸ਼ਾਹਾਂ ਵੇਲੇ ਖੂਬ ਪ੍ਰਚਲਤ ਹੋ ਗਈ ਸੀ। ਇਥੋਂ ਤਕ ਕਿ ਮੱਖਣ ਸ਼ਾਹ ਲੁਬਾਣਾ ਦਾ ਜਹਾਜ਼ ਜਦ ਬਰੇਤੇ ਵਿਚ ਫਸ ਗਿਆ ਸੀ ਤਾਂ ਉਸ ਨੇ ਅਰਦਾਸ ਵਿਚ ਇਹ ਸ਼ਬਦ ਕਹੇ ਸਨ ਕਿ ਮੇਰੀ ਕਮਾਈ ਤਾਂ ਜਾ ਹੀ ਰਹੀ ਹੈ ਪ੍ਰਭੂ, ਆਪ ਦਾ ਦਸਵੰਧ ਵੀ ਨਾਲ ਹੀ ਜਾ ਰਹਿਆ ਹੈ। ਗੁਰੂ ਜੀ ਨੇ ਜਹਾਜ਼ ਬੰਨੇ ਲਾਇਆ। ਫਿਰ ਜਦ ਮੱਖਣ ਸ਼ਾਹ ਨੇ ਗੁਰੂ ਤੇਗ਼ ਬਹਾਦਰ ਜੀ ਅੱਗੇ ਬਾਬਾ ਬਕਾਲੇ ਵਿਖੇ ਕੇਵਲ ਪੰਜ ਮੁਹਰਾਂ ਭੇਟਾ ਵਜੋਂ ਰੱਖੀਆਂ ਸਨ ਤਾਂ ਮਹਾਰਾਜ ਨੇ ਕਹਿਆ ਸੀ ਕਿ ਜਹਾਜ਼ ਬੰਨੇ ਨਾ ਲੱਗਣ ਵੇਲੇ ਤਾਂ ਦਸਵੰਧ ਦੀਆਂ ਗੱਲਾਂ ਕਰਦਾ ਸੈਂ ਪਰ ਹੁਣ ਪੰਜਾਂ ਨਾਲ ਹੀ ਕੰਮ ਸਾਰਨਾ ਚਾਹੁੰਦਾ ਹੈਂ।

*ਅਰ ਦਸੌਂਧ ਗੁਰ ਕੋ ਹੈ ਜੇਤਾ।*
*ਅਰਪਨਿ ਦਰਬ ਕਰਹੁ ਅਬਿ ਤੇਤਾ।*

ਇਤਨੇ ਸ਼ਬਦ ਸੁਣਦੇ ਸਾਰ ਹੀ ਮੱਖਣ ਸ਼ਾਹ ਨੇ ਬਾਹਾਂ ਉੱਚੀਆਂ ਕਰ ਕਹਿਆ ਸੀ

'ਗੁਰੂ ਲਾਧੋ ਰੇ'

ਯਾਦ ਰਵ੍ਹੇ ਕਿ ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ ਸੀ ਤਾਂ ਮੈਂਬਰਾਂ ਲਈ ਹੋਰ ਸ਼ਰਤਾਂ ਨਾਲ ਇਕ ਸ਼ਰਤ ਇਹ ਸੀ ਕਿ ਮੈਂਬਰ ਕਮਾਈ ਵਿਚੋਂ ਦਸਵੰਧ ਗੁਰ ਹੇਤ ਕੱਢਦਾ ਹੋਵੇ।

# 10. ਕਿਸੇ ਹੋਰ ਅਗੇ ਨਾਂਹ ਵਜਾਵੀਂ



ਸਰਾਇ ਨਾਗਾ (ਮਤੇ ਦੀ ਸਰਾਂ-ਪ੍ਰਕਾਸ਼ ਅਸਥਾਨ ਗੁਰੂ ਅੰਗਦ ਦੇਵ ਜੀ) ਦੇ ਵਸਨੀਕ ਭਾਈ ਫਿਰੰਦਾ ਨੇ ਉਚੇਚੀ ਰਬਾਬ ਬਣਾ ਕੇ ਭਾਈ ਮਰਦਾਨਾ ਜੀ ਨੂੰ ਜਦ ਦਿੱਤੀ ਤਾਂ ਫਿਰੰਦੇ ਨੇ ਮੁੱਲ ਸਿਰਫ਼ ਇਹ ਹੀ ਮੰਗਿਆ ਕਿ ਇਸ ਨੂੰ ਸਿਵਾਇ ਗੁਰੂ ਨਾਨਕ ਜੀ ਦੀ ਹਜ਼ੂਰੀ ਤੋਂ ਹੋਰ ਕਿਸੇ ਅੱਗੇ ਨਾ ਵਜਾਈਂ।

*''ਮ੍ਰਿਤ ਮੰਡਲ ਕੇ ਇਹ ਰਬਾਬ ਨਹਿ ਲਖਯੋ*
*ਅਨਤ ਅਗਰ ਸੋ ਤਹੀਂ ਬਜਾਵਹੁ*
*ਸ੍ਰੀ ਨਾਨਕ ਜਹਿ ਪਿਖਯੋ।''*

ਰਬਾਬ ਜਦ ਵੱਜਦੀ ਸੀ ਤਾਂ ਪਸ਼ੂ ਪੰਛੀ ਆਪਣਾ ਆਪ ਭੁੱਲ ਜਾਂਦੇ ਸਨ ਤੇ ਦਰਖਤਾਂ ਤੋਂ ਰਸ ਚੋਣ ਲਗ ਪੈਂਦਾ ਸੀ।

*''ਤਰਵਰ ਤੇ ਰਸ ਨਿਚਰਨ ਲਾਗਯੋ*
*ਵਿਸਰਾ ਸਭਨ ਅਪਾਨਾ।''*

ਮਰਦਾਨਾ ਜੀ ਦੀ ਆਵਾਜ਼ ਇਤਨੀ ਗਰਜਵੀਂ ਸੀ ਕਿ ਜਦ ਉਹ ਉੱਚੀ ਸੁਰ ਲਗਾ ਸ਼ਬਦ ਗਾਂਦੇ ਤਾਂ ਜੰਗਲਾਂ ਵਿਚ ਦਹਾੜਦੇ ਸ਼ੇਰ ਵੀ ਟਿਕ ਜਾਂਦੇ ਤੇ ਉਨ੍ਹਾਂ ਦਾ ਮਨ ਨਿਰਮਲ ਹੋ ਜਾਂਦਾ।

*''ਮਰਦਾਨੇ ਤੇ ਸ਼ਬਦ ਪਠਾਯੋ।*
*ਉਚੇ ਸੁਰ ਸੋ ਰਾਗ ਵਧਾਯੋ।*
*ਸੁਨਿਯੋ ਸਬਦ ਸੋ ਸਿੰਘਨ ਜਬ ਹੀ।*
*ਉਰ ਨਿਰਮਲ ਤਿਨ ਕੇ ਭਏ ਤਬ ਹੀ।''*

ਇਹ ਯਾਦ ਰਵ੍ਹੇ ਕਿ 'ਮਰਦਾਨਾ' ਗੁਰੂ ਨਾਨਕ ਜੀ ਵਲੋਂ ਦਿੱਤਾ 'ਦਾਨਾ' ਨੂੰ ਲਕਬ ਸੀ। ਇਤਨੇ ਪ੍ਰਸੰਨ ਹੋਏ ਸਨ ਇਕ ਵਾਰੀ ਗੁਰੂ ਨਾਨਕ ਦੇਵ ਜੀ ਮਰਦਾਨਾ ਜੀ ਤੇ, ਕਿ ਆਪਣੀ ਪਾਈ ਕਮੀਜ਼ ਵੀ ਉਸ ਨੂੰ ਦੇ ਦਿੱਤੀ ਸੀ।

ਜਦ ਵੀ ਰਬਾਬ ਮਰਦਾਨਾ ਸ਼ੁਰੂ ਕਰਦਾ ਪਹਿਲੀ ਆਵਾਜ਼ ਇਹ ਨਿਕਲਦੀ :

*''ਤੂਹੀ ਨਿਰੰਕਾਰਾ, ਨਿਰੰਕਾਰ ਕਰਤਾਰਾ।''*

## 11. ਗੁਰੂ ਨਾਨਕ ਦੇਵ ਜੀ ਦੇ ਘਰੋਂ ਕੋਈ ਖ਼ਾਲੀ ਨਹੀਂ ਸੀ ਜਾਂਦਾ



ਮਾਤਾ ਸੁਲੱਖਣੀ ਨੇ ਗੁਰੂ ਨਾਨਕ ਦੇਵ ਜੀ ਦੇ ਸੁਭਾਅ ਅਨੁਸਾਰ ਹੀ ਆਪਣੇ ਆਪ ਨੂੰ ਢਾਲ ਲਿਆ ਸੀ। ਉਹ ਵੀ ਕਿਸੇ ਆਏ ਗਏ, ਅਭਿਆਗਤ, ਸਵਾਲੀ ਤੇ ਸਾਧੂ ਨੂੰ ਖ਼ਾਲੀ ਨਹੀਂ ਸਨ ਜਾਣ ਦੇਂਦੇ:

*'ਜਾਚਕ ਛੂਛੇ ਕੋ ਨ ਸਿਧਾਵਾ'*

ਸਭ ਤੋਂ ਨਿਰਾਲੀ ਗੱਲ ਕਿ ਸੁਲੱਖਣੀ ਜੀ ਆਪਣੀ ਹੱਥੀਂ ਰਸੋਈ ਤਿਆਰ ਕਰਦੇ ਤੇ ਸਭ ਨੌਕਰ ਨੌਕਰਾਣੀਆਂ ਤੱਕ ਹਟਾ ਦਿੱਤੀਆਂ ਸਨ:

*''ਸਦਨ ਵਿਖੇ ਸੇਵਾ,*
*ਸਰਬ ਦਾਸੀ ਦਾਸ ਹਟਾਏ।*
*ਕਰਤ ਸੁਲੱਖਣੀ ਭਾਵ ਧਰ*
*ਮਨ ਕੋ ਮਾਨ ਹਟਾਏ।''*

## 12. 'ਮਨ ਦਾ ਸੁਖ'

ਲਾਹੌਰ ਦਾ ਰਹਿਣ ਵਾਲਾ ਭਾਈ ਮਨਸੁਖ ਜਦ ਗੁਰੂ ਨਾਨਕ ਦੇਵ ਜੀ ਪਾਸ ਸੁਲਤਾਨਪੁਰ ਆਇਆ ਸੀ ਤਾਂ ਉਸ 'ਮਨ ਦਾ ਸੁਖ' ਕਿਵੇਂ ਮਿਲੇ ਦੀ ਯਾਚਨਾ ਕੀਤੀ ਤਾਂ ਗੁਰੂ ਮਹਾਰਾਜ ਨੇ ਕਹਿਆ ਸੀ ਕਿ ਮਨ ਦਾ ਸੁਖ ਲੈਣਾ ਇਤਨਾ ਆਸਾਨ ਨਹੀਂ। ਮਮਤਾ (ਪਕੜ) ਛੱਡਣੀ ਪੈਂਦੀ ਹੈ। ਮਮਤਾ ਹੋਵੇ ਤਾਂ ਵਾਸਨਾ ਵਧਦੀ ਹੀ ਜਾਂਦੀ ਹੈ। ਵਾਸਨਾ ਹਟਾਉਣ ਲਈ ਵਾਹਿਗੁਰੂ ਨਾਲ ਪਿਆਰ ਪਾਉਣਾ ਪੈਂਦਾ ਹੈ ਅਤੇ ਭਾਣੇ ਨੂੰ ਦਿਲੋਂ ਮਿੱਠਾ ਮੰਨਣਾ ਪੈਂਦਾ ਹੈ।

*ਯਾ ਤੇ ਇਸ (ਮਮਤਾ) ਕੋ ਦੀਜੈ ਤਿਆਗੀ।*
*ਸਤਿਨਾਮ ਜਪੁ ਹ੍ਵੈ ਅਨੁਰਾਗੀ।*
*ਮਾਨਹੁ ਪ੍ਰਭ ਕਾ ਭਾਣਾ ਮੀਠਾ।*
*ਜਾਨਹੁ ਸਦਾ ਆਪਨੋ ਈਠਾ।*

# 13. ਵੇਈਂ ਨਦੀ



ਗੁਰੂ ਨਾਨਕ ਦੇਵ ਜੀ ਵੇਈਂ ਨਦੀ (ਸੁਲਤਾਨਪੁਰ) ਇਸ਼ਨਾਨ ਕਰਨ ਗਏ। ਇਸ਼ਨਾਨ ਕਰ ਜਦ ਬਾਹਰ ਨਾ ਨਿਕਲੇ ਤਾਂ ਸਾਰੇ ਪਾਸੇ ਹਾਹਾਕਾਰ ਮੱਚੀ। ਢੇਡੇ ਵੀ ਭੇਜੇ, ਜਾਲ ਵੀ ਪਾਏ ਪਰ ਗੁਰੂ ਨਾਨਕ ਦੇਵ ਜੀ ਦਾ ਕੋਈ ਥਹੁ ਪਤਾ ਨਾ ਲੱਗਾ। ਗੁਰੂ ਨਾਨਕ ਦੇਵ ਜੀ ਤਾਂ ਦਰਗਾਹ ਪੁੱਜ ਗਏ ਸਨ। ਜਿਥੇ ਵਾਹਿਗੁਰੂ ਨੇ ਫਿਰ ਦੁਹਰਾ ਕਹਿਆ ਸੀ : ਦੁਨੀਆ ਦਾ ਧਿਆਨ ਮੇਰੇ ਵੱਲ ਮੋੜੋ ਅਤੇ ਲੋਕਾਂ ਦੇ ਹਿਰਦਿਆਂ ਵਿਚੋਂ ਦੂਈ ਦਾ ਮੋਹ ਕੱਢ ਦਿਓ।

*''ਹੁਥਿ ਗੈਰ,*
*ਅਜ਼ ਜ਼ਮੀਰ ਸਾਂ*
*ਬਜ਼ਦਾਇ।''*

ਗੁਰੂ ਨਾਨਕ ਦੇਵ ਜੀ ਦੇ ਨਾ ਮਿਲਣ ਕਰਕੇ ਸਾਰੇ ਡੋਲ ਗਏ ਪਰ ਬੇਬੇ ਨਾਨਕੀ ਨਹੀਂ ਸੀ ਡੋਲੀ।

*''ਨਾਨਕੀ ਏਕ ਰਹੀ ਉਰ ਮੈ ਥਿਰ।*
*ਔਰਨ ਕੀ ਸ਼ਰਧਾ ਭਰਮਾਈ।''*

ਨਾਨਕੀ ਜੀ ਕਹਿੰਦੇ : 'ਹੁਣੇ ਆਏ ਜਿਵੇਂ ਰਾਤ ਦੇ ਖ਼ਾਤਮੇ ਉਪਰੰਤ

ਸੂਰਜ ਨਿਕਲਦਾ ਹੈ।'

ਜਦ ਤੀਜੇ ਦਿਨ ਵੇਈਂ ਵਿਚੋਂ ਬਾਹਰ ਨਿਕਲੇ ਤਾਂ ਸਿਰ ਤੇ ਕਫਨੀ ਬੰਨ੍ਹੀ ਹੋਈ ਸੀ ਤੇ ਸ਼ਬਦ ਇਹ ਉਚਾਰ ਰਹੇ ਸਨ :

*ਰਾਜਾ ਬਾਲਕ*
*ਨਗਰੀ ਕਾਚੀ।*
*ਦੁਸ਼ਟਾਂ ਨਾਲ ਪਿਆਰੋ।*
*ਕਹਿਆ ਨਾ ਸੁਣਹਿ, ਨਾ ਖਾਇਆ ਮਾਨਹਿ*
*ਤਿਨਾ ਹੀ ਸੇਤੀ ਵਾਸਾ।*
*ਪ੍ਰਣਵਤਿ ਨਾਨਕ ਦਾਸਨ ਦਾਸਾ*
*ਖਿਨ ਤੋਲਾ ਖਿਨ ਮਾਸਾ। (ਬਸੰਤ ਮਹਲਾ ੧)*

'ਤੇਰਾ ਤੇਰਾ' ਕਹਿਣ ਉਪਰੰਤ ਜਦ ਆਪ ਜੀ ਨੂੰ ਬੰਦੀ ਪਾ ਹਿਸਾਬ ਕੀਤਾ ਸੀ ਤਾਂ 760 ਰੁਪਏ ਵਧੇ ਸਨ।

ਇਸੇ ਵੇਈਂ ਵਿਚ ਜਦ ਬਾਬਾ ਬਕਾਲਾ ਤੋਂ ਇਕ ਵਾਰੀ (ਗੁਰੂ) ਤੇਗ਼ ਬਹਾਦਰ ਜੀ ਇਸ਼ਨਾਨ ਕਰਨ ਆਏ ਸਨ ਤਾਂ ਉਨ੍ਹਾਂ ਦੀ ਸਮਾਧੀ ਲੱਗ ਗਈ ਸੀ। ਵਾਹਿਗੁਰੂ ਦੇ ਦਰਬਾਰ ਪੁੱਜੇ। ਵਾਹਿਗੁਰੂ ਨੇ ਕਿਹਾ : ਤੁਸੀਂ ਨਿਹਕਾਮ ਸੇਵਾ ਭਗਤੀ ਕਰ ਰਹੇ ਹੋ। ਜਦ ਗੁਰੂ ਤੇਗ਼ ਬਹਾਦਰ ਕੁਝ ਨਾ ਬੋਲੇ ਤਾਂ ਵਾਹਿਗੁਰੂ ਨੇ ਕਿਹਾ : ਤੁਹਾਨੂੰ ਵੀ ਜਗਤ ਗੁਰੂ ਨਾਨਕ ਦੀ ਗੁਰਿ ਗੱਦੀ ਦੀ ਜ਼ਿੰਮੇਵਾਰੀ ਮਿਲੇਗੀ। ਅਨੇਕਾਂ ਤੁਹਾਡੇ ਸਿੱਖ ਹੋਣਗੇ। ਪਰ (ਗੁਰੂ) ਤੇਗ਼ ਬਹਾਦਰ ਜੀ ਨੇ ਕਿਹਾ ਸੀ ਕਿ ਤੁਸੀਂ ਕ੍ਰਿਪਾ ਕਰ ਕੇ ਐਸਾ ਪੁੱਤਰ ਬਖ਼ਸ਼ੋ ਜੋ ਜੱਗ ਨੂੰ ਸਿੱਧੇ ਰਾਹ ਪਾਏ। ਮੈਂ ਕੇਵਲ ਤੁਹਾਡੇ ਧਿਆਨ ਵਿਚ ਮਗਨ ਰਹਿ ਕੇ ਅਨੰਦ ਪਾਵਾਂ।

*ਮੈ ਕਹਯੋ ਤੁਮਸੋ : ਸੁਤ ਹੋਵੈ, ਸੋ ਦੇਹ ਜਗ ਕੋ ਸੀਖ।।*
*ਮੈਂ ਰਹੋਂ ਤੁਮਰੇ ਧਿਆਨ ਮੈ ਨਿਰਬਾਨ ਹੈ ਕਰ ਈਖ।।*

(ਗੁਰ ਬਿਲਾਸ ਪਾ: ੧੦)

ਇਹ ਸੁਣ ਵਾਹਿਗੁਰੂ ਨੇ ਕਿਹਾ : ਮੇਰਾ ਹੀ ਰੂਪ ਤੁਹਾਡੇ ਘਰ ਜਨਮ ਲਵੇਗਾ। ਜੋ ਦੋਖੀਆਂ ਨੂੰ ਦੰਡ ਦੇ ਕੇ ਐਸਾ ਪੰਥ ਉਜਾਗਰ ਕਰੇਗਾ ਕਿ ਮਲੇਛਾਂ ਦਾ ਨਾਂ-ਨਿਸ਼ਾਨ ਨਹੀਂ ਰਹੇਗਾ। ਮਸੰਦਾਂ ਨੂੰ ਸਿੱਧੇ ਰਾਹ ਪਾਵੇਗਾ।

ਤਬ ਭਨੇ ਪ੍ਰਭ: ਮੇ ਅੰਸ ਕਰ ਗ੍ਰਿਹ ਤੋਰ ਹੋਵਗ ਆਹਿ।
ਸਠ (ਮੂਰਖਾਂ ਨੂੰ) ਦੰਡ ਦੇ ਕਰ ਪੰਥ ਕਰ, ਹਮ ਲੇਹ ਲੇਖੇ ਯਾਹਿ।

# 14. ਬਿਨ ਮਨ ਰੋਕੇ ਸਭ ਫੋਕ

ਸੁਲਤਾਨਪੁਰ ਜਦ ਨਵਾਬ ਤੇ ਕਾਜ਼ੀ ਨੇ ਨਮਾਜ਼ ਪੜ੍ਹਨੀ ਸ਼ੁਰੂ ਕੀਤੀ ਤਾਂ ਗੁਰੂ ਨਾਨਕ ਦੇਵ ਜੀ ਪਾਸ ਚੁੱਪ ਖੜ੍ਹੇ ਰਹੇ।

ਜਦ ਨਵਾਬ ਨੇ ਪੁੱਛਿਆ ਕਿ ਸਾਥ ਨਮਾਜ਼ ਕਿਉਂ ਅਦਾ ਨਹੀਂ ਕੀਤੀ ਤਾਂ ਗੁਰੂ ਪਾਤਸ਼ਾਹ ਨੇ ਕਹਿਆ ਕਿ ਕਿਸ ਨਾਲ ਪੜ੍ਹਦੇ, ਤੁਹਾਡਾ ਮਨ ਤਾਂ ਠਹਿਰਿਆ ਨਹੀ। ਕਾਬਲ ਘੋੜੇ ਖਰੀਦਦਾ ਰਹਿਆ ਤੇ ਕਾਜ਼ੀ ਆਪਣੇ ਘਰ ਨਵਾਂ ਜਨਮਿਆ ਵਛੇਰਾ ਹੀ ਸੰਭਾਲਦਾ ਰਹਿਆ ਮਤਾਂ ਖੂਹ ਵਿਚ ਨਾ ਜਾ ਪਵੇ।

ਯਾਦ ਰੱਖਣਾ :

*ਬਿਨ ਮਨ ਰੋਕੇ ਸਭ ਫੋਕ*
*ਪਠਨ ਪੁਨ ਸੁਨ ਨ ਜੋ।*
*ਹੈ ਪ੍ਰੇਮ ਨ ਉਪਜਤ ਰੰਚ ਰਹੈ*
*ਬਿਨ ਗੁਨਨ ਸੋ।*

ਸਮਝਾਇਆ : ਘੋੜੇ ਤੇ ਜੇ ਅਣਜਾਣ ਚੜ੍ਹ ਜਾਏ ਤਾਂ ਘੋੜਾ ਵਗਾਹ ਹੇਠਾਂ ਮਾਰੇਗਾ ਪਰ ਜੇ ਕੋਈ ਸਿਆਣਾ ਸਵਾਰ ਕਾਬੂ ਕਰ ਚੜ੍ਹੇ ਤਾਂ ਜਿਥੇ ਚਾਹੇਗਾ ਘੋੜੇ ਨੂੰ ਲੈ ਜਾਏਗਾ।

ਤਿਵੇ ਜੇ ਸਤਿਗੁਰ ਦੇ ਦਿਤੇ ਨਾਮ ਰੂਪੀ ਅਸਵਾਰ ਹੇਠਾਂ ਮਨ ਹੈ ਤਾਂ ਮਨ ਭੱਜ ਕਿਧਰੇ ਨਹੀਂ ਜਾਏਗਾ।

# 15. ਦੁਧ ਤੇ ਲਹੂ



ਗੁਰੂ ਨਾਨਕ ਦੇਵ ਜੀ ਲਾਲੋ ਦੇ ਘਰ ਗਏ। ਉਸ ਆਦਰ ਵਜੋਂ ਆਪਣੇ ਵਲੋਂ ਪ੍ਰਸਾਦ ਖਵਾਲਣ ਲਈ ਵਖਰਾ ਚੌਂਕਾ ਲਗਾਇਆ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ : ਭਾਈ ਲਾਲੋ ! ਇਹ ਤੂੰ ਕੀ ਕੀਤਾ?

ਸਾਰੀ ਧਰਤੀ ਹੀ ਮੇਰਾ ਚਉਂਕਾ ਹੈ।

ਜਿਸ ਦੀ ਕਿਰਤ ਸੁੱਚੀ ਹੈ, ਉਹ ਸੁੱਚਾ ਹੈ।

*'ਸ੍ਰੀ ਮੁਖ ਕਹੈ ਧਰਤ ਜੋ ਪਾਵਨ*
*ਸੋ ਸਮ ਚੌਕੇ ਜਾਨੋ।*
*ਸਚ ਰਤੇ ਸੋ ਸੁੱਚੇ ਹੋਏ*
*ਮਨ ਕਾ ਭਰਮ ਮਿਟਾਨੋ।''*

ਉਸੇ ਐਮਨਾਬਾਦ ਮਲਕ ਭਾਗੋ ਨੇ ਬ੍ਰਹਮ ਭੋਜ ਦਾ ਪ੍ਰਬੰਧ ਕੀਤਾ ਸੀ ਅਤੇ ਚਹੁੰ ਵਰਨਾਂ ਨੂੰ ਅਲੱਗ ਅਲੱਗ ਖਾਣਾ ਖਵਾ ਰਹਿਆ ਸੀ। ਜਦ ਗੁਰੂ ਨਾਨਕ ਦੇਵ ਜੀ ਨੂੰ ਭਾਗੋ ਦੇ ਆਦਮੀ ਬ੍ਰਹਮ ਭੋਜ ਵਿਚ ਸ਼ਾਮਲ ਹੋਣ ਲਈ ਸੱਦਾ ਦੇਣ ਵਾਸਤੇ ਆਏ ਤਾਂ ਗੁਰੂ ਜੀ ਨੇ ਕਿਹਾ ਕਿ ਮੈਨੂੰ ਕਿਉਂ ਬੁਲਾਇਆ ਗਿਆ ਹੈ? ਮੈਂ ਤਾਂ ਕਿਸੇ ਵੀ ਵਰਣ ਦਾ ਨਹੀਂ। ਜਦ ਉਸ ਦੇ ਬੰਦੇ ਪਕੜ ਕੇ ਭਾਗੋ ਸਾਹਮਣੇ ਲੈ ਗਏ ਤਾਂ ਉਸ ਕਿਹਾ ਕਿ

'ਬ੍ਰਹਮ ਭੋਜ' ਵਿਚ ਸ਼ਾਮਲ ਕਿਉਂ ਨਹੀਂ ਹੋਦੇ ਤਾਂ ਮਹਾਰਾਜ ਨੇ ਕਹਿਆ:
ਸੁਣ ਭਾਗੋ :

ਜਦ ਭੁੱਖ ਲਗੇ ਜਿਹੋ ਜਿਹੀ ਮਿਲੇ ਖਾ ਲਈਦੀ ਹੈ ਹੋਰ ਕਿਸੇ ਪਕਵਾਨ ਦੀ ਖਾਹਿਸ਼ ਨਹੀਂ ਉਠੀ। ਜੋ ਪ੍ਰਭੂ ਦੇਂਦਾ ਹੈ ਸੁਕਰ ਕਰ ਮੂੰਹ ਪਾਈਦਾ ਹੈ।

*''ਜਹਾ ਬਨੀ ਅਚਵੀ ਤਹੀਂ, ਲਾਲਚ ਅਚਵਾਨ ਨਾਹਿ।*
*ਜੈਸਾ ਦੇਵੈ ਆਨ ਕੇ, ਉਹ ਕਰ ਹਰਖ ਸੁ ਖਾਹਿ।''*

ਭਾਗੋ ਨੇ ਕ੍ਰੋਧਿਤ ਹੋ ਕੇ ਕਿਹਾ ਕਿ ਸੁਣਿਆ ਤੁਸੀਂ ਖੱਤਰੀ ਹੋ ਅਤੇ ਉੱਚ ਜਾਤੀ ਦੇ ਹੋ ਕੇ ਸੂਦਰ ਦੇ ਘਰ ਕਿਉਂ ਪ੍ਰਸ਼ਾਦ ਪਾਇਆ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਤੇਰੇ ਪਕਵਾਨਾਂ ਵਿਚ ਲੋਕਾਂ ਦਾ ਚੂਸਿਆ ਖੂਨ ਹੈ ਤੇ ਲਾਲੋ ਦੀ ਰੋਟੀ ਵਿਚ ਅੰਮ੍ਰਿਤ ਹੈ। ਗੁਰੂ ਜੀ ਨੇ ਲਾਲੋ ਦੇ ਘਰੋਂ ਕੋਧਰੇ ਦੀ ਰੋਟੀ ਤੇ ਬ੍ਰਹਮ ਭੋਜ ਦੇ ਪਕਵਾਨ ਮੰਗਵਾਉਣ ਲਈ ਕਿਹਾ। ਜਦ ਗੁਰੂ ਨਾਨਕ ਦੇਵ ਜੀ ਨੇ ਇਕ ਹੱਥ ਲਾਲੋ ਦੀ ਰੋਟੀ ਦਾ ਟੁਕੜਾ ਤੇ ਦੂਜੇ ਹੱਥ ਮਾਲ੍ਹ ਪੂੜਾ ਜ਼ੋਰ ਨਾਲ ਨਪੀੜੇ ਤਾਂ ਇਕ ਵਿਚੋਂ ਖੂਨ ਦੀ ਧਾਰਾ ਤੇ ਦੂਜੇ ਵਿਚੋਂ ਦੁੱਧ ਟਪਕਿਆ।

*''ਬਾਵੈ ਕਰ ਮਹਿ ਪੂਪ ਲੈ ਦਾਹਿਨ ਟੁਕਰਾ ਧਾਰ।*
*ਹਾਥ ਝਪੀੜੇ ਜੁਮਕ ਜਬ ਹੇਰਤ ਲੋਕ ਅਪਾਰ।*
*ਦੁਹ ਹਾਥਨ ਤੇ ਨਿਕਸੀ ਧਾਰਾ।*
*ਬਹੁ ਲੋਗਨ ਕੀ ਸਭਾ ਮਝਾਰਾ।*
*ਇਕ ਤੇ ਦੁਗਧ, ਰਕਮ ਇਕ ਨਿਸਰੀ।*
*ਗੰਗ ਸੁਰਸਤੀ ਮਾਨੋ ਪਿਸਰੀ। ੩੧।*
*ਇਕ ਦਿਸ ਦੂਧ ਪਰਤ ਧਰ ਮਾਹੀ।*
*ਇਕ ਦਿਸ ਸ਼ੋਵਤ ਨਿਕਸਤ ਜਾਹੀ।''*

ਗੁਰੂ ਜੀ ਨੇ ਭਾਗੋ ਨੂੰ ਕਿਹਾ :

ਤੂੰ ਹੀ ਦੱਸ ਭਾਗੋ ਕੀ ਖੂਨ ਪੀਣਾ ਸੋਭਦਾ ਹੈ। ਨਿਰੀ ਦੁੱਧ ਹੈ ਉਹ ਰੋਟੀ ਜੋ ਇਮਾਨਦਾਰ ਕਮਾਈ ਨਾਲ ਕੀਤੀ ਹੈ। ਫਿਰ ਜੋ ਦੂਜੇ ਨੂੰ ਖਵਾਲ ਕੇ ਪਿਛੋਂ ਆਪ ਖਾਂਦਾ ਹੈ ਉਸ ਦਾ ਸਵਾਦ ਹੀ ਹੋਰ ਹੈ।

*''ਅਸਨ ਬਿਲੋਕਹ ਸੁਦ੍ਰ ਧਾਮੂ।*
*ਨਿਕਸਤ ਪੈ (ਦੁੱਧ) ਜਹਿ ਤੇ ਅਭਿਰਾਮੂ।*

*ਕਰ ਮਿਹਨਤ ਸੋਂ ਸਤਿ ਕਮਾਈ।*

*ਦੇਹਿ ਅਤਿਥ ਕੋ ਪੀਛੇ ਖਾਹੀ। ੩੫ ।*

ਨਹੀ ਹੁੰਦਾ ਕਿੱਕਰ ਦੇ ਬੀਜ ਵਿਚ ਕੰਡਾ। ਸਗੋਂ ਕਿੱਕਰ ਦਾ ਬੀਜ ਜ਼ਿਆਦਾ ਮੁਲਾਇਮ ਹੁੰਦਾ ਹੈ ਦੂਜਿਆਂ ਬੀਜਾਂ ਨਾਲੋਂ। ਬੀਜਿਆਂ ਕੰਡਾ ਨਿਕਲ ਆਉਂਦਾ ਹੈ। ਤਿਵੇਂ ਪਾਪ ਦੀ ਕਮਾਈ ਵਾਲੇ ਭੋਜਨ ਜਦ ਸਾਧੂ ਖਾਂਦੇ ਹਨ ਤਾਂ ਅੰਦਰ ਕੰਡਿਆਂ ਵਾਂਗੂੰ ਚੁੱਭਦੇ ਤੇ ਕਲਮਲ ਪੈਦਾ ਕਰਦੇ ਹਨ।

ਭਾਈ ਲਾਲੋ ਨੂੰ ਇਹ ਵੀ ਕਿਹਾ ਸੀ ਕਿ ਜੇ ਸਿੱਖ ਆਪਸ ਵਿਚ ਪਿਆਰ ਕਰਨਗੇ ਤਾਂ ਵਲਾਇਤਾਂ ਦਾ ਰਾਜ ਪਾਉਣਗੇ ਜੇ ਆਪਸ ਵਿਚ ਖਹਿ-ਖਹਿ ਕਰਦੇ ਰਹਿਣਗੇ ਤਾਂ ਇਥੇ ਹੀ ਦੁੱਖ ਪਾਉਣਗੇ।

ਆਪਸ ਮਹਿੰ ਮਿਲਕਰ ਜਬ ਬਹੇ।

ਰਾਜ ਮੁਲਕ ਕਾ ਕਰਤੰ ਰਹੇ।

ਨਿਤ ਨਿਕੇਤ ਜਬ ਉਠੈ ਬਖੇਰਾ।

ਤਬ ਹੀ ਰਾਜ ਜਾਇ ਬਿਨ ਦੇਰਾ।੧੪।

ਇਹ ਵੀ ਫਰਮਾਇਆ ਸੀ :

*ਕੂਕਰ ਦ੍ਰਿਸ਼ਟ ਨਾ ਕਬ ਮਨ ਧਰਨੀ।*

*ਸ਼ੇਰ ਦ੍ਰਿਸ਼ਟ ਗੁਰਮੁਖ ਹੈ ਕਰਨੀ।*

ਕੁੱਤੇ ਨੂੰ ਜਦ ਕੋਈ ਸੋਟੀ ਨਾਲ ਮਾਰੇ ਤਾਂ ਉਹ ਸੋਟੀ ਨੂੰ ਪਕੜਦਾ ਹੈ। ਪਰ ਸ਼ੇਰ ਸ਼ਸਤ੍ਰਾਂ ਨੂੰ ਨਹੀਂ ਪਕੜਦਾ ਮਾਰਨ ਵਾਲੇ ਨੂੰ ਪੈਂਦਾ ਹੈ। ਤਿਵੇਂ ਜਦ ਸਿੱਖ ਨੂੰ ਦੁੱਖ ਸੁਖ ਬਣ ਆਵੇ ਤਾਂ ਉਸ ਨੂੰ ਪਕੜ ਨਹੀਂ ਬੈਠ ਜਾਂਦਾ। ਦੁੱਖ ਸੁਖ ਦੇਣ ਵਾਲਾ ਪ੍ਰਭੂ ਜਾਣ ਉਸ ਅੱਗੇ ਬੇਨਤੀ ਕਰਦਾ ਹੈ:

ਜਿਉਂ ਕੇਹਰ ਤਜ ਸ਼ਸਤ੍ਰ ਸਾਰੇ

ਤੂਰਨ ਤਕਹਿ ਜਿ ਮਾਰਨ ਹਾਰੇ।

ਤਿਉਂ ਗੁਰਮੁਖ ਨਿਜ ਕਰਮਨ ਦਿਸਤੇ।

ਲਖਹਿ ਸੁ ਸੁਖ ਦੁਖ ਅਪਰ ਨਾ ਕਿਸ ਤੇ।੯।

## 16. ਮਰਨਾ ਸੱਚ ਤੇ ਜੀਵਣਾ ਝੂਠ



ਗੁਰੂ ਨਾਨਕ ਦੇਵ ਜੀ ਜਦ ਸਿਆਲਕੋਟ ਆਏ ਤਾਂ ਭਾਈ ਮਰਦਾਨਾ ਨੂੰ ਕਿਹਾ ਕਿ ਸ਼ਹਿਰੋਂ ਜਾ ਕੇ ਇਕ ਟਕੇ ਦਾ ਸੱਚ ਤੇ ਝੂਠ ਖ਼ਰੀਦ ਲੈ ਆਵੇ।

ਜਿਸ ਪਾਸ ਮਰਦਾਨਾ ਜੀ ਜਾਣ ਇਹ ਹੀ ਸੁਣਨ ਨੂੰ ਮਿਲੇ ਕਿ ਐਸਾ ਸੌਦਾ ਅਜ ਤੱਕ ਨਹੀਂ ਹੋਇਆ।

ਪਰ ਇਕ ਮੂਲਾ ਖੱਤਰੀ ਨੇ ਮਰਦਾਨਾ ਜੀ ਕੋਲੋਂ ਟਕਾ ਲੈ ਕੇ ਇਕ ਕਾਗ਼ਜ਼ ਤੇ 'ਮਰਨਾ ਸੱਚ' ਅਤੇ ਦੂਜੇ ਤੇ 'ਜੀਵਣਾ ਝੂਠ', ਲਿਖ ਦਿਤਾ।

ਮਹਾਰਾਜ ਇਹ ਪਰਚੀਆਂ ਪੜ੍ਹ ਕੇ ਬੜੇ ਪ੍ਰਸੰਨ ਹੋਏ ਤੇ ਕਿਹਾ ਕਿ ਇਸ ਸ਼ਹਿਰ ਵਿਚ ਇਕ ਬੰਦਾ ਐਸਾ ਹੈ ਜੋ 'ਸੱਚ-ਝੂਠ' ਨੂੰ ਪਛਾਨਣ ਵਾਲਾ ਹੈ। ਗੁਰੂ ਜੀ ਟੁਰ ਕੇ ਉਸ ਦੇ ਘਰ ਗਏ ਅਤੇ ਕਹਿਲਾਇਆ ਕਿ ਨਾਲ ਚੱਲ, ਦੁਨੀਆ ਨੂੰ ਇਸ ਗੱਲ ਦਾ ਗਿਆਨ ਦੇਈਏ ਅਤੇ ਸੱਚ ਤੇ ਝੂਠ ਦੀ ਪਛਾਣ ਕਰਾਈਏ। ਪਰ ਮੂਲਾ ਤਾਂ ਨਿਰਾ ਲਿਖਣ ਵਾਲਾ ਹੀ ਸੀ।

ਘਰ ਵਾਲੀ ਕੋਲੋਂ ਕਹਿਲਾ ਭੇਜਿਆ : ''ਮੂਲਾ ਘਰ ਨਹੀਂ।''

ਕਰਨਾ ਕਰਤਾਰ ਦਾ ਉਸੇ ਸਮੇਂ ਮੂਲੇ ਨੂੰ ਸੱਪ ਨੇ ਡੰਗਿਆ ਅਤੇ ਉਹ 'ਘਰ ਵਿਚ' ਸਦਾ ਹੀ ਨਾ ਰਹਿਆ।

## 17. ਗੁਰ ਸਮਾਨਿ ਤੀਰਥ ਨਹੀਂ ਕੋਇ



ਗੁਰੂ ਨਾਨਕ ਦੇਵ ਜੀ ਨੇ ਜਿਥੇ ਅਜ ਸ੍ਰੀ ਅੰਮ੍ਰਿਤਸਰ-ਹਰਿਮੰਦਰ ਸਾਹਿਬ ਬਣਿਆ ਹੈ ਉਸੇ ਕਿਨਾਰੇ ਬੈਠ ਪ੍ਰਭਾਤੀ ਰਾਗ ਵਿਚ ਇਕ ਸ਼ਬਦ ਉਚਾਰਿਆ ਸੀ ਜਿਸ ਦਾ ਭਾਵ ਹੈ : ਗੁਰੂ ਦੀ ਸੰਗਤ ਵਿਚੋਂ ਲੱਭਿਆ ਗਿਆਨ, ਸਾਰੇ ਤੀਰਥਾਂ ਦੇ ਇਸ਼ਨਾਨ ਤੁਲ ਹੈ। ਗੁਰੂ ਜਿਹਾ ਕੋਈ ਤੀਰਥ ਨਹੀਂ। ਸਾਰੀ ਪਵਿਤ੍ਰਤਾ, ਸ਼ਾਂਤੀ ਤੇ ਇਥੋਂ ਤਕ ਕਿ ਪਰਮ ਪਦ ਦੀ ਪ੍ਰਾਪਤੀ ਵੀ ਗੁਰੂ ਸ਼ਬਦ ਵਿਚੋਂ ਹੀ ਹੁੰਦੀ ਹੈ।

''ਅੰਮ੍ਰਿਤ ਨੀਰੁ ਗਿਆਨਿ ਮਨ ਮਜਨੁ
ਅਠ ਸਠ ਤੀਰਥ ਸੰਗਿ ਗਹੇ।
*ਗੁਰ ਉਪਦੇਸਿ ਜਵਾਹਰ ਮਾਣਕ*
*ਸੇਵੇ ਸਿਖੁ ਸੁੋ ਖੋਜਿ ਲਹੈ। ੧ ।*
ਗੁਰ ਸਮਾਨਿ ਤੀਰਥੁ ਨਹੀ ਕੋਇ।
ਸਰੁ ਸੰਤੋਖੁ ਤਾਸ ਗੁਰ ਹੋਇ।੧। ਰਹਾਉ।
ਗੁਰੁ ਦਰੀਆਉ ਸਦਾ ਜਲੁ ਨਿਰਮਲੁ
ਮਿਲਿਆ ਦੁਰਮਤਿ ਮੈਲ ਹਰੈ ।
ਸਤਿਗੁਰਿ ਪਾਈਐ ਪੂਰਾ ਨਾਵਣੁ
ਪਸੂ ਪਰੇਤਹੁ ਦੇਵ ਕਰੈ।੨।

(ਗੁਰੂ ਗ੍ਰੰਥ ਸਾਹਿਬ ਪੰਨਾ ੧੩੨੮)

## 18. ਭੂਮੀਆ

### 'ਗੁਰ ਬਚ ਪਾਲ ਮਰਾਤਬਾ ਪਾਜੇ'

ਭੂਮੀਆ ਨਾਂ ਦਾ ਇਕ ਬੰਦਾ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਘਰ ਲੈ ਗਿਆ। ਜਦ ਖਾਣਾ ਪਰੋਸ ਲਿਆ ਸਾਹਮਣੇ ਰੱਖਿਆ ਤਾਂ ਮਹਾਰਾਜ ਨੇ ਪੁੱਛਿਆ : ਕਿਹੜੀ ਕਿਰਤ ਕਰਦਾ ਹੈਂ ਭਾਈ, ਜਿਸ ਦੀ ਖੱਟੀ ਵਿਚੋਂ ਇਹ ਭੋਜਨ ਲੈ ਕੇ ਆਇਆ ਹੈਂ।

*''ਕੌਣ ਕਿਰਤ ਤੂ ਕਰ ਹੈ ਭਾਈ*
*ਜਿਸ ਤੇ ਹਮ ਚਹਿ ਅਸਨ ਅਚਾਈ।''*

ਇਤਨਾ ਸੁਣਨਾ ਸੀ ਕਿ ਭੂਮੀਆ ਦਾ ਅੰਦਰਲਾ ਹਿੱਲ ਗਿਆ ਤੇ ਕਹਿਣ ਲੱਗਾ : ਕਿੱਤਾ ਤਾਂ ਮੇਰਾ ਚੋਰੀ ਹੈ।

ਮਹਾਰਾਜ ਨੇ ਕਿਹਾ ਕਿ **'ਐਸੋ ਅਸਨ ਨ ਹਮ ਕੋ ਭਾਵਹਿ।'** ਹਾਂ ਜੇ ਪ੍ਰਣ ਕਰ ਕੇ ਚੋਰੀ ਦਾ ਕਿੱਤਾ ਛੱਡ ਦੇਵੇਂ ਤਾਂ ਖਾ ਲਵਾਂਗੇ। ਭੂਮੀਆ ਕਹਿਣ ਲੱਗਾ ਕਿ ਚੋਰੀ ਮੇਰੀਆਂ ਹੱਡੀਆਂ ਵਿਚ ਰਚ ਗਈ ਹੈ। ਇਹ ਹੁਣ ਛੱਡਣ ਨਹੀਂ ਹੋਣੀ।

ਗੁਰੂ ਨਾਨਕ ਦੇਵ ਜੀ ਨੇ ਕਿਹਾ : ਫਿਰ ਚੋਰੀ ਕਰਦਿਆਂ ਤਿੰਨ ਗੱਲਾਂ ਦਾ ਖਿਆਲ ਰੱਖੀਂ :

ਇਕ ਸੱਚ ਬੋਲਣੋਂ ਨਹੀਂ ਹਟਣਾ।
ਗ਼ਰੀਬ ਮਾਰ ਨਹੀਂ ਕਰਨੀ।
ਜਿਸ ਦਾ ਨਿਮਕ ਖਾਧਾ ਹੈ,
ਉਸ ਦਾ ਬੁਰਾ ਨਹੀਂ ਚਿਤਵਨਾ।
ਸਤ ਭਾਖਨੇ, ਪ੍ਰਥਮਹੁ ਜਾਨਹੁ।
ਦੁਤੀਏ, ਰੰਕ ਮਾਰ ਨਹਿ ਠਾਨਹੁ।
ਤ੍ਰਿਤੀਏ ਨਿਮਕ ਖਾਹੁ ਜਹਿ ਕੇਰਾ।
ਬੁਰਾ ਨਾ ਚਿਤਵਹੁ ਤਿਹ ਕਰ ਬੇਰਾ।

ਭੂਮੀਆ ਨੇ ਸਿਰ ਝੁਕਾਇਆ ਕਿ ਵਾਹ ਲਗਦੇ ਇਸ ਤੇ ਅਮਲ ਕਰੇਗਾ। ਹੁਣ ਕਿਸੇ ਵਲ ਬੁਰੀ ਨਜ਼ਰ ਨਹੀਂ ਸੀ ਕਰਦਾ। ਕਿਰਤ ਕਰ ਖਾਂਦਾ।

ਪਰ ਇਕ ਦਿਨ ਕਿਸੇ ਨੇ ਵੱਡੀ ਲੋੜ ਆ ਦੱਸੀ। ਬਹੁਮੁੱਲੇ ਰਈਸੀ ਕੱਪੜੇ ਸਿਲਾਏ। ਮਹਲੀਂ ਜਾ ਚੋਰੀ ਕਰਨ ਦਾ ਮਨਸੂਬਾ ਬਣਾਇਆ। ਜਦ ਡਿਉੜੀ ਤੋਂ ਲੰਘਿਆ ਤਾਂ ਦਰਬਾਨ ਨੇ ਪੁੱਛਿਆ ਕਿ ਤੁਸੀਂ ਕੌਣ ਹੋ ? ਕਹਿਣ ਲੱਗਾ : ਚੋਰ ਹਾਂ ਭਾਈ ! ਦਰਬਾਨ ਨੇ ਜਾਣਿਆ ਕਿ ਮਜ਼ਾਕ ਕਰਦਾ ਹੈ। ਨਿਕਟਵਰਤੀ ਹੋਣਾ ਹੈ ਰਾਜੇ ਦਾ। ਦਰਬਾਨ ਨੇ ਸਗੋਂ ਕਿਹਾ ਕਿ ਐਸਾ ਕਿਉਂ ਕਹਿੰਦੇ ਹੋ, ਅਸੀਂ ਕਿਥੇ ਆਪ ਨੂੰ ਰੋਕ ਰਹੇ ਹਾਂ। ਜਿਵੇਂ ਮਰਜ਼ੀ ਜਾਓ। ਮੁਆਫ਼ ਕਰ ਦੇਣਾ ਜੇ ਕੋਈ ਗੁਸਤਾਖ਼ੀ ਹੋਈ ਹੈ।

ਅੰਦਰ ਜਾ ਕੇ ਚਾਂਦੀ ਦੇ ਬਰਤਨ ਉਠਾਏ, ਸੋਨੇ ਦੀਆਂ ਮੁਹਰਾਂ ਚੁੱਕੀਆਂ ਤੇ ਗਠੜੀ ਬੰਨ੍ਹ ਉਠਾਂਉਣ ਲੱਗਾ ਤਾਂ ਇਕ ਸੋਨੇ ਦੀ ਰਕਾਬੀ ਵਿਚ ਚੂਰਨ ਪਿਆ ਸੀ, ਮੂੰਹ ਵਿਚ ਪਾ ਬੈਠਾ। ਲੂਣ ਦਾ ਸੁਆਦ ਆਇਆ ਤਾਂ ਗੁਰੂ ਨਾਨਕ ਦਾ ਬਚਨ ਯਾਦ ਆਇਆ ਕਿ ਜਿਸ ਦਾ ਲੂਣ ਖਾਧਾ ਹੈ ਉਸ ਦਾ ਬੁਰਾ ਨਹੀਂ ਚਿਤਵਨਾ। ਗਠੜੀਆਂ ਉਸੇ ਤਰ੍ਹਾਂ ਰੱਖ ਮਹਲੋਂ ਬਾਹਰ ਆ ਗਿਆ। ਦੂਜੇ ਦਿਨ ਪਕੜ-ਧਕੜ ਸ਼ੁਰੂ ਹੋਈ। ਗ਼ਰੀਬ ਮਾਰ ਹੋਣ ਲੱਗੀ। ਤਾਂ ਸੋਚਿਆ ਕਿ ਮੇਰੇ ਕਾਰਨ ਗ਼ਰੀਬ ਸਤਾਏ ਜਾਣ ਇਹ ਤਾਂ ਵਡੀ ਗ਼ਰੀਬ ਮਾਰ ਹੈ। ਜਾਹ ਪੇਸ਼ ਹੋਆ ਤੇ ਕਿਹਾ : ਮੇਰੇ ਕਾਰਨ ਗ਼ਰੀਬ ਮਾਰ ਹੋ ਰਹੀ ਹੈ। ਗੁਰੂ ਨੇ ਕਿਹਾ ਸੀ ਕਿ ਗ਼ਰੀਬ ਮਾਰ ਨ ਕਰੀਂ, ਸੋ ਆ ਪੇਸ਼ ਹੋਆ ਹਾਂ। ਗੁਰੂ ਜੀ ਨੇ ਦੋ ਹੋਰ ਹੁਕਮ ਕੀਤੇ ਸਨ ਕਿ ਇਕ ਝੂਠ ਨਹੀਂ ਬੋਲਣਾ ਤੇ ਨਿਮਕ ਖਾ ਹਰਾਮ ਨਹੀਂ ਕਰਨਾ। ਆਇਆ ਚੋਰੀ ਕਰਨ ਸਾਂ। ਜਦ ਮੈਂ ਚੋਰ ਹਾਂ ਕਿਹਾ ਤਾਂ ਤੇਰੇ ਪਹਿਰੇਦਾਰ ਨਾ ਮੰਨੇ। ਫਿਰ ਮੈਂ ਲੂਣ ਖਾ ਬੈਠਾ। ਇਸ ਲਈ ਸਾਰਾ ਮਾਲ ਉਥੇ ਛੱਡ ਚਲਾ ਗਿਆ।

ਰਾਜੇ ਨੇ ਧੰਨ ਗੁਰੂ ਨਾਨਕ ਕਹਿਆ ਅਤੇ ਭੂਮੀਆ ਨੂੰ ਮੰਤਰੀ ਬਣਾਇਆ। ਬਚਨ ਗੁਰੂ ਦਾ ਮੰਨ ਉਸ ਉੱਚਾ ਮਰਾਤਬਾ ਪਾਇਆ।

*ਸੁਨ ਕੈ ਭੂਮਤ ਹਰਖਤ ਭਯੋ।*
*ਧੰਨ ਗੁਰੂ ਧੰਨ ਤੂੰ ਸਿਖ ਲਯੋ।*
*ਅਸ ਕਹਿ ਮੰਤ੍ਰੀ ਬਡੋ ਬਨਾਯੋ।*
*ਗੁਰ ਬਚ ਪਾਲ ਮਰਾਤਬੋ ਪਾਯੋ।੨੯।*

## 19. ਰੀਠਾ ਮੀਠਾ

ਪੀਲੀਭੀਤ (ਯੂ. ਪੀ.) ਤੋਂ ਪੰਜਾਹ ਕਿਲੋਮੀਟਰ ਦੀ ਵਾਟ ਅਤੇ ਨਾਨਕ ਮਤਾ ਸਾਹਿਬ ਤੋਂ 40 ਕਿਲੋਮੀਟਰ ਉਹ ਅਸਥਾਨ ਹੈ ਜਿਥੇ ਗੁਰੂ ਨਾਨਕ ਦੇਵ ਜੀ ਦੀ ਨਜ਼ਰ ਪੈਣ ਨਾਲ ਹੀ ਕੌੜਾ ਜ਼ਹਿਰੀਲਾ ਰੀਠਾ ਮਿੱਠਾ ਹੋ ਗਿਆ ਸੀ।



*ਟਹਣੀ ਅਪਨੀ ਦਿਸ ਕੋ ਜੋਊ।*
*ਗੁਰ ਪਿਖ ਮਧਰੇ ਕੀਜੇ ਸੋਊ।*

ਗੁਰੂ ਮਹਾਰਾਜ ਨੇ ਇਹ ਬਚਨ ਵੀ ਕੀਤੇ ਸਨ ਕਿ ਜਿਤਨੀ ਭੁੱਖ ਹੈ ਉਤਨਾ ਖਾਈਏ ਤਾਂ ਕੌੜਾ ਮਿੱਠਾ ਲਗਦਾ ਹੈ। ਜ਼ਹਿਰ ਅਸਲ ਵਿਚ ਲਾਲਚ ਹੈ।

## 20. ਨਾਨਕ ਮਤਾ

ਨਾਨਕ ਮਤਾ, ਰਾਮਪੁਰ (ਯੂ. ਪੀ.) ਤੋਂ ੩੦ ਕਿਲੋਮੀਟਰ ਦੂਰ ਜਦ ਇਕ ਸੁੰਨੇ ਦਰਖ਼ਤ ਹੇਠਾਂ ਗੁਰੂ ਨਾਨਕ ਦੇਵ ਜੀ ਬੈਠੇ ਤਾਂ ਦਰਖ਼ਤ ਹਰਾ ਭਰਾ ਹੋ ਗਿਆ। ਸਿੱਧਾਂ ਸਿੱਧ ਸ਼ਕਤੀ ਨਾਲ ਦਰਖ਼ਤ ਹੀ ਉਡਾਣਾ ਚਾਹਿਆ ਤਾਂ ਗੁਰੂ ਨਾਨਕ ਜੀ ਨੇ ਇਤਨਾ ਹੀ ਕਹਿਆ : ਭਲਿਆ ! ਖੜ੍ਹਾ ਰਹੇ। ਫਿਰ ਤਣੇ ਤੇ ਹੱਥ ਦਾ ਪੰਜਾ ਰੱਖਿਆ। ਦਰਖ਼ਤ ਅਡੋਲ ਖੜ੍ਹਾ ਰਹਿਆ।

'ਜਿਸ ਤਰ (ਦਰਖ਼ਤ) ਕੇ ਤਰੁ (ਹੇਠਾਂ) ਸਤਿਗੁਰੂ
ਉਡਨ ਲਾਗ ਸੋ ਸੋਇ।
ਨਿਜ ਕਰ ਪੰਜਾ ਲਾ ਗੁਰੂ
ਕਹਯੋ : ਰਹੇ ਥਿਰ ਹੋਇ।'

ਅੱਜ ਵੀ ਹਰ ਪੱਤੇ ਤੇ ਗੁਰੂ ਅਜ਼ਮਤ ਦਾ ਨਿਸ਼ਾਨ ਪੰਜਾ ਦਿਖਾਈ ਦੇਂਦਾ ਹੈ।

ਰਾਤ ਨੂੰ ਸਾਧੂਆਂ ਨੇ ਧੂਣੀਆਂ ਰਮਾ ਲਈਆਂ। ਗੁਰੂ ਜੀ ਨੇ ਆਪਣੇ ਨਿਜ ਅਸਥਾਨ ਤੇ ਸਰਦੀ ਤੋਂ ਬਚਣ ਲਈ ਅੱਗ ਬਾਲ ਲਈ। ਕਰਨਾ ਵਾਹਿਗੁਰੂ ਦਾ ਰਾਤ ਨੂੰ ਐਸਾ ਝੱਖੜ ਝੁੱਲਿਆ ਤੇ ਹਨੇਰੀ ਆਈ ਕਿ ਹੋਰ ਸਭਨਾਂ ਦੀਆਂ ਤਾਂ ਧੂਣੀਆਂ ਬੁਝ ਗਈਆਂ ਪਰ ਗੁਰੂ ਨਾਨਕ ਦੇਵ ਜੀ ਦੀ ਉਸੇ ਤਰ੍ਹਾਂ ਲਟ ਲਟ ਕਰਦੀ ਰਹੀ।

*ਬਹੀ ਸਮੀਰ ਰੈਣ ਸਭ ਜਬ ਹੀ।*
*ਉਡ ਗਏ ਧੂਣ ਸਿਧਨ ਤਬ ਹੀ।*
*ਇਕ ਸ੍ਰੀ ਨਾਨਕ ਧੂਣੀ ਮਾਹੀ।*
*ਹੋਰ ਹੁਤਾਸਨ ਕਿਤਹੂੰ ਨਾਹੀ।*

ਐਸਾ ਹੀ ਹੋਵੇਗਾ ਜਗਤ ਵਿਚ ਸਮਾਂ ਪਾਉਣ ਨਾਲ। ਬਾਕੀ ਸਿਧਾਂਤ ਤਾਂ ਅਲੋਪ ਹੋ ਜਾਣਗੇ ਪਰ ਗੁਰੂ ਨਾਨਕ ਦੇਵ ਜੀ ਦਾ ਦਰਸਾਇਆ ਸਿਧਾਂਤ ਸਦਾ ਰਾਹ ਚਾਨਣ ਕਰਦਾ ਰਵ੍ਹੇਗਾ ਤੇ ਨਿੱਘ ਬਖਸ਼ਦਾ ਰਵ੍ਹੇਗਾ।

# 21. ਖਾਰਾ ਜਲ ਮਿੱਠਾ



(ਜਗਨਨਾਥ ਪੁਰੀ)

ਜਗਨਨਾਥ ਪੁਰੀ ਗੁਰੂ ਨਾਨਕ ਦੇਵ ਜੀ ਨੇ 'ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ' ਗਾ ਕੇ ਉਸ ਆਰਤੀ ਵਲ ਧਿਆਨ ਦਿਲਵਾਇਆ ਜੋ ਰੋਜ਼ ਕਾਇਨਾਤ ਪ੍ਰਭੂ ਦੀ ਕਰ ਰਹੀ ਹੈ। ਪੁਰੀ ਹੀ ਜਦ ਗੁਰੂ ਨਾਨਕ ਦੇਵ ਜੀ ਮੰਗੂ ਮਠ ਗਏ ਤਾਂ ਲੋਕਾਂ ਦੱਸਿਆ ਕਿ ਪੀਣ ਦਾ ਮਿੱਠਾ ਜਲ ਨਾ ਮਿਲਣ ਕਾਰਨ ਬੜੀ ਖੇਚਲ ਹੁੰਦੀ ਹੈ। ਮਹਾਰਾਜ ਨੇ ਕਿਹਾ : ਜਿਥੇ ਰੋਜ਼ ਸਤਿਸੰਗ ਹੁੰਦਾ ਹੈ ਉਥੋਂ ਹੀ ਖੂਹ ਖੁਣੋ, ਮਿੱਠਾ ਜਲ ਨਿਕਲੇਗਾ। ਐਸਾ ਹੀ ਹੋਇਆ।

*ਕਫ਼ਕ ਖਨਯੋ ਨਿਕਸੀ ਜਲ ਧਾਰਾ।*
*ਮਨਹੁ ਪਯੂਖ ਛੁਟਯੋ ਛੁਹਾਰਾ।*

ਉਥੇ ਅੱਜ ਬਾਉਲੀ ਸਾਹਿਬ ਬਣੀ ਹੋਈ ਹੈ।

## 22. ਅੰਮ੍ਰਿਤ ਵੇਲੇ ਦਾ ਇਸ਼ਨਾਨ : ਸੋਨਾ ਦਾਨ ਕਰਨ ਤੁਲ

ਲੰਕਾ ਵਿਚ ਭਾਈ ਮਨਸੁਖ ਨੇ ਰਾਜੇ ਸ਼ਿਵਨਾਭ ਦੇ ਇਹ ਪੁੱਛਣ 'ਤੇ, ਕਿ ਤੁਸੀਂ ਖਾਸ-ਖਾਸ ਸਮੇਂ ਉਚੇਚੇ ਬਰਤ ਕਿਉਂ ਨਹੀਂ ਰੱਖਦੇ ਤਾਂ ਭਾਈ ਜੀ ਨੇ ਕਿਹਾ ਸੀ ਕਿ ਤੁਸੀਂ ਤਾਂ ਇਕਾਦਸੀ ਆਦਿ ਮਿਥੇ ਹੋਏ ਬਰਤ ਰੱਖਦੇ ਹੋ ਸਿੱਖ ਰੋਜ਼ ਹੀ ਬਰਤ ਰਖਦੇ ਹਨ।

*ਅਸ ਸੰਜਮ ਮਹਿੰ ਸੰਤ ਸਦੀਵਾ।*
*ਵਰਤਨ ਹੈ ਨਿਜ ਕਰ ਮਨ ਨੀਵਾਂ।*

ਇਹ ਯਾਦ ਰਖਣਾ ਕਿ ਥੋੜ੍ਹਾ ਖਾਣ ਤੇ
ਥੋੜ੍ਹਾ ਸੋਣ ਵਾਲੇ ਤੇ ਕਾਮ ਕ੍ਰੋਧ ਜ਼ੋਰ ਨਹੀਂ ਪਾਉਂਦਾ।

*ਥੋਰੇ ਖਾਨ ਸੈਨ ਪੁਨ ਥੋਰਾ*
*ਤਿਨ ਪਰ ਕਾਮ ਕ੍ਰੋਧ ਨਹਿ ਜ਼ੋਰਾ।*

ਅਤੇ

ਅੰਮ੍ਰਿਤ ਵੇਲੇ ਦਾ ਜਾਗਣਾ ਤੇ ਇਸ਼ਨਾਨ ਕਰਨਾ ਸੋਨਾ ਦਾਨ ਕਰਨ ਤੁਲ ਹੈ।

*ਜਾਮ ਜਾਮਨ ਨਾਵਨ ਕਰ ਹੀ।*
*ਕੰਚਨ ਭਾਰ ਦਾਨ ਫਰ (ਫਲ) ਫਰਹੀ।*

ਜਦ ਰਾਜੇ ਨੇ ਗੁਰੂ ਨਾਨਕ ਦੇਵ ਜੀ ਤੇ ਸ਼ਰਧਾ ਦਿਖਲਾਉਣ ਲਈ ਸੋਲਾਂ ਪ੍ਰਕਾਰ ਦੀ ਆਰਤੀ ਕਰਨੀ ਚਾਹੀ ਤਾਂ ਮਹਾਰਾਜ ਨੇ ਕਿਹਾ : ਕਲੇਸ਼ ਦੂਰ ਕਰਨ ਲਈ ਕਿਸੇ ਆਰਤੀ ਦੀ ਨਹੀਂ ਸਿਰਫ ਮਨ ਕਾਬੂ ਤੇ ਨਿਰਮਲ ਕਰਮ ਕਰਨ ਦੀ ਜ਼ਰੂਰਤ ਹੈ।

*'ਮਨ ਕੋ ਰੋਕਨ ਨਿਰਮਲ ਕਰਨੋ।*
*ਯਹੀ ਉਪਾਇ ਕਲੇਸਨ ਹਰਨੋ।'*

## 23. ਕਿਰਤ ਤੇ ਕੀਰਤੀ



ਗੁਰੂ ਨਾਨਕ ਜੀ ਪ੍ਰਸ਼ਾਦ ਉਸ ਪਾਸੋਂ ਹੀ ਛਕਦੇ ਜੋ ਕਿਰਤ ਵੀ ਕਰੇ ਤੇ ਕੀਰਤੀ ਵੀ।

*ਨੀਕੇ ਸੰਤ ਹੋਇ ਜਹਿ ਥਾਈ*
*ਤਿਹ ਠਾਂ ਪ੍ਰਭ ਜੀ ਭੋਜਨ ਖਾਹੀ।*

ਆਸਾਮ ਦੇ ਰਾਜੇ ਕਮਲ ਨੈਨ ਨੂੰ ਕਿਹਾ ਸੀ ਕਿ ਝੰਡਾ ਬਾਡੀ ਨੂੰ ਆਦਰ ਦੇਣਾ। ਕਿਰਤ ਕਾਰੋਂ ਨੀਵਾਂ ਜਾਣ ਕੇ ਨਿਰਾਦਰੀ ਨਹੀਂ ਕਰਨੀ।

*'ਸ੍ਰੀ ਗੁਰ ਭਨੈ : ਨਰੇਸ ਸੁਨੀਜੈ।*
*ਝੰਡੇ ਕੀ ਸਮਤਾ ਨਹਿ ਕੀਜੈ*
*ਜੇ ਕਰ ਅਪਨ ਭਲਾ ਤੁਮ ਚਹਹੀ*
*ਸਦਾ ਨਮੇ ਤਹਿ ਆਗੈ ਰਹ ਹੀ। ੩੬ ।*

# 24. ਅੰਮ੍ਰਿਤ ਦੀ ਵਡੀ ਵਡਿਆਈ

ਅੰਮ੍ਰਿਤ ਦੀ ਦਾਤ ਲਿਆਂ ਪਹਿਲਾਂ ਤਾਂ ਭੁੱਖ ਤ੍ਰਿਸ਼ਨਾ ਮਿਟ ਜਾਂਦੀ ਹੈ। ਅੰਦਰਲਾ ਸ਼ਾਂਤ ਹੁੰਦਾ ਹੈ ਅਤੇ ਸ਼ਬਦ ਦਾ ਪ੍ਰਕਾਸ਼ ਹੁੰਦਾ ਹੈ।

*ਜੋ ਪੀਵੈ ਤਿਸ ਭੁਖ ਤਿਖ ਨਾਸੈ।*
*ਸਾਂਤੀ ਗਯਾਨ ਰਿਦੈ ਪਰਕਾਸੈ।*

ਤੇ ਸਭ ਤੋ ਵੱਡੀ ਗੱਲ ਸਰੀਰ ਤੋ ਉੱਚਾ ਹੋਇ ਜਾਈਦਾ ਹੈ।

*ਭਾ ਬਿਦੇਹ ਤਿਸ ਛਿਨ ਖਿਨ ਦੇਹ।*

ਸਿੱਖ ਅੰਮ੍ਰਿਤ ਦੀ ਦਾਤ ਪਾ ਸਰੀਰਕ ਖ਼ਾਹਿਸ਼ਾਂ ਤਜ ਦੇਂਦਾ ਹੈ।

## 25. ਬਾਬੇ ਕੇ ਬਾਬਰ ਮਿਲੇ

ਉਧਰੋ ਬਾਬਰ 'ਪਾਪ ਕੀ ਜੰਞ ਲੈ ਕਾਬਲੋਂ ਧਾਇਆ' ਹਿੰਦੁਸਤਾਨ ਨੂੰ ਡਰਾਉਣ ਲਈ ਤਾਂ ਇਧਰੋ ਵਾਹਿਗੁਰੂ ਨੇ ਟਾਕਰੇ ਲਈ ਗੁਰੂ ਨਾਨਕ ਪਠਾਯਾ।

ਫਿਰ ਜੇ ਜਹਾਂਗੀਰ ਨੇ ਤੁਅਸਬ ਦੀ ਪੱਟੀ ਅੱਖਾਂ ਤੇ ਬੰਨ੍ਹ ਅੰਨ੍ਹੀ ਕਟਰਤਾ ਫੈਲਾਣੀ ਚਾਹੀ ਤਾਂ ਗੁਰੂ ਅਰਜਨ ਦੇਵ ਜੀ ਟਾਕਰੇ ਤੇ ਉਠ ਖਲੋਤੇ। ਸ਼ਹਾਦਤ ਪ੍ਰਵਾਨ ਕਰ ਲਈ ਪਰ ਪੰਥ, ਗੁਰੂ ਗ੍ਰੰਥ, ਸੰਗਤਿ ਤੇ ਸਿਧਾਂਤ ਨੂੰ ਆਂਚ ਨ ਆਉਣ ਦਿੱਤੀ।

ਫਿਰ ਜੇ ਜਹਾਂਗੀਰ ਦੇ ਪੋਤਰੇ ਔਰੰਗਜ਼ੇਬ ਨੇ ਹਿੰਦੁਸਤਾਨ ਨੂੰ ਦਾਰੁਲ ਹਰਬ (ਕਾਫ਼ਰਾਂ ਦਾ ਦੇਸ਼) ਕਹਿ ਜ਼ੁਲਮਾਂ ਦੀ ਅਤਿ ਕਰ ਦਿਤੀ ਤਾਂ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਗੁਰੂ ਤੇਗ਼ ਬਹਾਦਰ ਜੀ ਨੇ ਸੀਸ ਦੇ ਕੇ ਜਾਂਦੇ ਹਿੰਦ ਦੀ ਪਤਿ ਰਖ ਲਈ।

ਨਿਰੀ ਹਿੰਦ ਦੀ ਨਹੀਂ ਸਾਰੇ ਜਗਤ ਨੂੰ ਵੱਲ ਸਿਖਲਾ ਦਿਤਾ ਕਿ ਪਤਿ ਕਿਵੇਂ ਰੱਖੀਦੀ ਹੈ।

*"ਪ੍ਰਗਟ ਭਏ ਗੁਰੂ ਤੇਗ ਬਹਾਦਰ।*
*ਸਗਲ ਸ੍ਰਿਸਟ ਪੈ ਢਾਪੀ ਚਾਦਰ।"*

ਉਨ੍ਹਾਂ ਦੀ ਨਿਵੇਕਲੀ ਇਕ ਮਾਤ੍ਰ ਸ਼ਹਾਦਤ ਪੜ੍ਹ ਹੀ ਲਾਲਾ ਦੌਲਤ ਰਾਇ ਨੇ ਕਿਹਾ ਸੀ : **ਆਜ ਤਕ ਯਹਿ ਤੋ ਹੁਆ ਹੈ ਕਿ ਕਾਤਿਲ ਮਕਤੂਲ ਕੇ ਪਾਸ ਜਾਏ। ਯਹਿ ਨਹੀਂ ਕਿ ਮਕਤੂਲ ਕਾਤਿਲ ਕੇ ਪਾਸ ਆਏ। ਐਸਾ ਕਰਕੇ ਗੁਰੂ ਤੇਗ਼ ਬਹਾਦਰ ਨੇ ਉਲਟੀ ਗੰਗਾ ਬਹਾ ਦੀ।**

ਔਰੰਗਜ਼ੇਬ ਨੂੰ ਇਕਬਾਲ ਇਜ਼ਲਾਮ ਦੇ ਭੱਥੇ ਦਾ ਖਦੰਗੇ-ਆਖ਼ਰੀ (ਅਖ਼ੀਰਲਾ ਤੀਰ) ਕਹਿੰਦਾ ਸੀ। ਉਸ ਤੁਅਸਬ ਦੇ ਤਿੱਖੇ ਤੀਰ ਨੂੰ ਨਕਾਰਾ ਗੁਰੂ ਤੇਗ਼ ਬਹਾਦਰ ਜੀ ਨੇ ਹੀ ਕੀਤਾ।

## 26. ਪਹਿਲਾ ਸਿੱਖ

ਜਿਵੇਂ ਜਬਰਾਈਲ ਫਰਿਸ਼ਤੇ ਨੇ ਜਗਤ ਦੇ ਵਾਹਿਗੁਰੂ ਦੇ ਪਿਆਰਿਆਂ ਦੀ ਸੂਚੀ ਬਣਾਉਣ ਵੇਲੇ ਸਭ ਤੋਂ ਉਤੇ ਅਬੂਬਿਨ ਆਦਿਮ ਦਾ ਨਾਂ ਲਿਖਿਆ ਸੀ ਕਿਉਂਕਿ ਉਹ ਲੋਕ ਸੇਵਾ ਨੂੰ ਪਹਿਲ ਦੇਂਦਾ ਸੀ ਤਿਵੇਂ ਹੀ ਭਾਈ ਗੁਰਦਾਸ ਜੀ ਨੇ ਜਦ ਸਮਕਾਲੀ ਸਿੱਖਾਂ ਦੀ ਸੂਚੀ ਬਣਾਈ ਤਾਂ ਉਨ੍ਹਾਂ ਨੇ ਸਭ ਤੋਂ ਉਤੇ **ਭਾਈ ਤਾਰੂ** ਜੀ ਦਾ ਨਾਂ ਰੱਖਿਆ।



ਲਾਹੌਰ ਵਾਸੀ ਭਾਈ ਤਾਰੂ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦੇਂਦੇ ਕਿਹਾ ਸੀ : **ਧਰਮ ਦੀ ਕਿਰਤ ਕਰ ਕੇ ਵੰਡ ਖਾਵੀਂ, ਦੁੱਖ ਵੰਡ ਆਵੀਂ।** ਭਾਈ ਤਾਰੂ ਜੀ ਇਵੇਂ ਹੀ ਵਰਤੇ। ਧਰਮ ਦੀ ਕਿਰਤ ਕਰੇ, ਭਜਨ ਕਰੇ ਤੇ ਆਇਆਂ ਸਿੱਖਾਂ ਦੀ ਸੇਵਾ ਕਰੇ ਤੇ ਜਦ ਘਰੋਂ ਤੁਰਨ ਤਾਂ ਨਾਲ ਜਾਇ ਕੇ ਪਹੁੰਚਾਏ ਆਵੇ। ਕਿਸੇ ਦਾ ਦਰਦ ਤੇ ਦੁੱਖ ਦੇਖ ਕੇ ਆਪੂੰ ਤੜਪੇ ਅਤੇ ਪੂਰਾ ਤਾਣ ਲਗਾਏ ਕਿ ਦੁਖੀ ਦਾ ਦੁੱਖ ਦੂਰ ਹੋ ਜਾਏ।

ਬਾਬਰ ਦੇ ਹਮਲੇ ਵੇਲੇ ਲਾਹੌਰ ਵਿਖੇ 'ਥਾਨ ਮਕਾਮ ਜਲੇ ਬਿਜ ਮੰਦਰ'। ਚਾਰੇ ਪਾਸੇ ਅੱਗਾਂ ਦੀਆਂ ਲਾਟਾਂ ਉਠਦੀਆਂ ਦਿੱਸਣ। ਲੋਕੀਂ ਨੱਠ ਭੱਜ ਗਏ ਪਰ ਭਾਈ ਤਾਰੂ ਜੀ ਪਾਣੀ ਦੀ ਬਾਲਟੀ ਭਰ-ਭਰ ਲੱਗੀ ਅੱਗ ਨੂੰ ਬੁਝਾਉਣ ਲਈ ਪਾਈ ਜਾਣ। ਕਿਸੇ ਕੋਲੋਂ ਕਿਹਾ ਕਿ ਭਾਈ ਤਾਰੂ ਤੇਰੀ

ਪਾਈ ਪਾਣੀ ਦੀ ਬਾਲਟੀ ਨਾਲ ਇਹ ਅੱਗ ਨਹੀਂਉਂ ਬੁਝਣੀ ਤਾਂ ਭਾਈ ਜੀ ਨੇ ਕਿਹਾ : ਇਸ ਨਾਲ ਮੇਰਾ ਸਰੋਕਾਰ ਨਹੀਂ ਕਿ ਪਾਣੀ ਪਾਇਆਂ ਅੱਗ ਬੁਝਦੀ ਹੈ ਜਾਂ ਨਹੀਂ। ਅੱਗ ਸਾਹਮਣੇ ਲੱਗੀ ਹੋਵੇ ਤੇ ਮੈਂ ਚੁੱਪ ਕਰ ਬੈਠਾਂ, ਇਹ ਗੁਰੂ ਦੇ ਸਿੱਖ ਨੂੰ ਨਹੀਂ ਫਬਦਾ। ਮੇਰਾ ਮੁਰਸ਼ਦ ਗੁਰੂ ਨਾਨਕ ਮੈਨੂੰ ਆਖ ਗਿਆ ਸੀ ਕਿ ਦੁੱਖ ਵੰਡ ਆਵੀਂ। ਅੱਗ ਬੁਝਾਵੀਂ।

## 27. ਮਸੀਤ-ਸਮਾਧ ਇਕ ਥਾਵੇਂ

ਬੰਸਾਵਲੀ ਨਾਮਾ ਕ੍ਰਿਤ ਕੇਸਰ ਸਿੰਘ ਛਿਬਰ ਵਿਚ ਲਿਖਿਆ ਹੈ :

*ਦੋਨੋ ਇਕੱਠੇ, ਏਕ ਦਰਵਾਜਾ।*
*ਖਬੇ ਮਸੀਤ, ਸਜੇ ਕੂਪ ਬਿਰਾਜਾ।*
*ਵਹੁ ਪੜਹਿ ਕਲਮਾਂ ਤੇ ਨਮਾਜਾਂ।*
*ਇਧਰ ਸ਼ਬਦ ਸਾਖੀ ਦੀਆਂ ਆਵਾਜਾਂ।*

ਰਾਬਰਟ ਨੀਡਮ ਕਸਟ ਨੇ ਵੀ ਲਿਖਿਆ ਹੈ ਕਿ ਮੈਂ ਕਰਤਾਰਪੁਰ (ਰਾਵੀ) ਅਖੀਂ ਡਿੱਠਾ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਯਾਦ ਨੂੰ ਸਦੀਵੀ ਰੱਖਣ ਲਈ ਮੁਸਲਮਾਨਾਂ ਕਬਰ ਬਣਾ ਲਈ ਸੀ ਤੇ ਸਿੱਖ ਸ਼ਰਧਾਲੂਆਂ ਸਮਾਧ। ਦਰਵਾਜ਼ਿਉਂ ਲੰਘੀਏ ਤਾਂ ਕਬਰ ਤੇ ਸਮਾਧ ਦਿਖਾਈ ਜਾਂਦੇ ਸਨ।

ਇਸੇ ਲਈ ਇਤਿਹਾਸਕਾਰਾਂ ਲਿਖਿਆ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਜਹਾਨ ਤੋਂ ਕੂਚ ਕੀ ਕੀਤਾ ਮਾਨੋ ਬਾਗ਼ ਵਿਚੋਂ ਖਿੜਿਆ ਫੁੱਲ ਹੀ ਡਿਗ ਪਿਆ।

*'ਨਾਨਕ ਜਿ ਜਹਾਨ ਰਫ਼ਤ ਗੁਲ ਅਜ਼ ਬਾਗ਼ ਬਿਰੂੰ ਸ਼ੁਦ।'*

ਪਰ ਗੁਰੂ ਪਿਤਾ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਕੋਈ ਉਨ੍ਹਾਂ ਦੀ ਪੂਜਾ ਕਬਰ ਜਾਂ ਸਮਾਧ ਬਣਾ ਕਰੇ। ਰਾਵੀ ਵਿਚ ਐਸਾ ਹੜ੍ਹ ਆਇਆ ਕਿ ਦੋਵੇਂ ਹੀ ਰੋੜ੍ਹ ਲੈ ਗਿਆ।

ਇਕ ਹੋਰ ਕੌਤਕ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਅਸਥਾਨ ਪਟਨਾ ਸਾਹਿਬ ਕੂਚਾ ਫਾਰੂਖ਼ ਖਾਨ ਵਿਖੇ ਹੋ ਰਹਿਆ ਹੈ। ਜਨਮ ਅਸਥਾਨ ਦੇ ਇਕ ਪਾਸੇ ਮਸੀਤ ਹੈ ਜਿਸਦੀ ਦੀਵਾਰ ਹਰਿਮੰਦਰ ਸਾਹਿਬ ਦੇ ਵਿਹੜੇ ਵਿਚ ਆਉਂਦੀ ਹੈ ਤੇ ਦੂਜੇ ਪਾਸੇ ਮੰਦਰ ਹੈ ਜਿਸ ਦਾ ਦਰਵਾਜ਼ਾ ਵਿਹੜੇ ਵਿਚ ਖੁਲ੍ਹਦਾ ਹੈ। ਪਿਛੋਂ ਮਹਾਰਾਜਾ ਰਣਜੀਤ ਸਿੰਘ ਦੀ ਸਮਾਧੀ ਲਾਹੌਰ ਵਿਖੇ ਜਦ ਬਣੀ ਤਾਂ ਉਹ ਵੀ ਸ਼ਾਹੀ ਮਸੀਤ ਤੇ ਡੇਰਾ ਸਾਹਿਬ ਵਿਚਕਾਰ ਹੀ ਬਣਾਈ ਗਈ।

## 28. ਪੰਜਾ ਸਾਹਿਬ



ਗਿਣਤੀ ਦੇ ਕੁਲ ਸੱਤਰ ਅਬਦਾਲ ਹੋਦੇ ਹਨ। ਉਨ੍ਹਾਂ ਵਿਚੋ ਇਕ ਹਸਨ ਅਬਦਾਲ ਸੀ। ਅਬਦਾਲ ਮਰਜੀ ਨਾਲ ਸਰੀਰ ਵਿਚੋਂ ਬਾਹਰ ਨਿਕਲ ਜਿਥੇ ਜਾਣਾ ਚਾਹੁਣ ਜਾ ਸਕਦੇ ਹਨ। ਮੁਸਲਮਾਨਾਂ ਵਿਚ ਇਹ ਖ਼ਿਆਲ ਪ੍ਰਚਲਤ ਹੈ ਕਿ 'ਮੀਂਹ' ਅਬਦਾਲਾਂ ਰਾਹੀਂ ਹੀ ਪੈਂਦਾ ਹੈ ਤੇ 'ਖੁਸ਼ਹਾਲੀ' ਉਨ੍ਹਾਂ ਕਰਕੇ ਆਉਂਦੀ ਹੈ।

ਹਸਨ ਨੇ ਡੇਰਾ ਇਕ ਪਹਾੜੀ ਤੇ ਕੀਤਾ ਹੋਇਆ ਸੀ। ਜੱਲ ਦਾ ਸੋਮਾ ਪਹਾੜੀ ਤੇ ਹੋਣ ਕਾਰਨ ਲੋਕੀ ਉਸ ਦੀ ਹੋਰ ਮਾਣਤਾ ਕਰਦੇ ਸਨ। ਮਰਦਾਨਾ ਜੀ ਨੇ ਜਦ ਜਲ ਦੀ ਯਾਚਨਾ ਕੀਤੀ ਤੇ ਦੱਸਿਆ ਕਿ ਉਹ ਉਸ ਗੁਰੂ ਨਾਨਕ ਦੇ ਰਬਾਬੀ, ਹਨ ਜਿਸ ਦੀ ਸੋਭਾ ਦਾ ਕੋਈ ਅੰਤ ਨਹੀ, ਤਾਂ ਵਲੀ ਕੰਧਾਰੀ ਇਹ ਸੁਣ ਜਰ ਨ ਸਕਿਆ ਤੇ ਮਰਦਾਨੇ ਨੂੰ ਕਹਿਆ, ਜੇ ਇਤਨਾ ਅਜਮਾਤੀ ਹੈ ਤਾਂ ਉਸਨੂੰ ਆਖ ਕਿ ਜਲ ਦਾ ਪ੍ਰਬੰਧ ਕਰੇ। ਗੁਰੂ ਨਾਨਕ ਦੇਵ ਜੀ ਨੇ ਆਪਣੇ ਹੱਥ ਰੱਖੀ ਆਸ ਨਾਲ ਇਕ ਪਹਾੜੀ ਪੱਥਰ ਦੀ ਜੜ੍ਹ ਹੇਠ ਦੇ ਹਟਾਇਆ ਤਾਂ ਹੇਠੋਂ ਨਿਰਮਲ ਜਲ ਦਾ ਪਰਵਾਹ ਵਹਿ ਆਇਆ।

ਹੁਤੀ ਲਸ਼ਟਕਾ ਹਾਥ ਮਝਾਰੀ।
ਤਿਸ ਗਿਰ ਕੀ ਜਰ ਮਹਿਂ ਤਬ ਮਾਰੀ।

ਸੀਤਲ ਜਲ ਨਿਰਮਲ ਤਿਸ ਕਾਲਾ।
ਨਿਕਸਤ ਭਯੋ ਪਰਵਾਹਿ ਬਿਸਾਲਾ।

ਆਪਣਾ ਸਾਰਾ ਜਲ ਹੇਠਾਂ ਵਹਿ ਤੁਰਦਾ ਦੇਖ ਹੰਕਾਰੀ ਵਲੀ ਨੇ ਇਕ ਪਹਾੜੀ ਦਾ ਟੁਕੜਾ ਜ਼ੋਰ ਦੀ ਹੇਠਾਂ ਵਗਾਹ ਦਿਤਾ ਤਾਂ ਕਿ ਗੁਰੂ ਨਾਨਕ ਦੇਵ ਜੀ ਹੇਠਾਂ ਦੱਬੇ ਜਾਣ। ਗੁਰ ਪਾਤਸ਼ਾਹ ਨੇ ਦੱਬੇ ਕੀ ਜਾਣਾ ਸੀ ਸਗੋਂ ਪਹਾੜੀ ਨੂੰ ਹੱਥ ਨਾਲ ਰੋਕ ਸਦਾ ਲਈ ਉਸ ਨੂੰ ਭਾਗਾਂ ਵਾਲਾ ਬਣਾ ਦਿੱਤਾ।

'ਹਾਥ ਬਜਰ ਸਮ ਧਸਿਯੋ ਮਝਾਰੀ।
ਅਟਕ ਸਿਲਾ ਵਲੀ ਕੰਧਾਰੀ।'

ਬੂਟੇ ਸ਼ਾਹ ਨੇ ਲਿਖਿਆ ਹੈ :

*ਨਾਨਕ ਸ਼ਾਹ ਬ ਦਸਤ ਖ਼ੁੱਦ ਆਂ ਸੰਗ ਰਾ*
*ਸਾਕਨ ਕਰ ਦੇਂਦ।*

ਇਸ ਲੱਗੇ ਨਿਸ਼ਾਨ ਨੂੰ ਮਿਟਾਉਣ ਦੀ ਕਈ ਵਾਰੀ ਕੋਸ਼ਿਸ਼ ਹੋਈ ਪਰ ਰਾਤ ਮਿਟਾਉਣ ਤੇ ਸਵੇਰੇ ਫਿਰ ਪ੍ਰਗਟ ਹੋ ਆਏ।

*''ਰਹੇ ਮਿਟਾਏ ਜਤਨ ਤੇ ਕਈ।*
*ਰਹਿਓ ਸੁ ਚਿਨ੍ਹ ਹਾਰ ਗਏ ਕਈ।''*

## 29. ਰਹੁਤਾਸ



ਬਾਲ ਗੁੰਦਾਈ ਦੇ ਟਿਲੇ (ਜਿਹਲਮ ਨੇੜੇ) ਤੋਂ ਦਸ ਕਿਲੋਮੀਟਰ ਦੀ ਵਾਟ ਤੇ ਰਹੁਤਾਸ ਦਾ ਕਿਲ੍ਹਾ ਹੈ। ਕਿਲ੍ਹਾ ਤਾਂ ਚੋਟੀ ਤੇ ਹੈ ਪਰ ਹੇਠਾਂ ਗੁਰੂ ਨਾਨਕ ਦੇਵ ਜੀ ਜਿਥੇ ਬੈਠੇ ਸਨ ਉਥੇ ਹੀ ਚਸ਼ਮਾ ਫੁੱਟ ਪਿਆ ਸੀ। ਜਿਸ ਨੂੰ 'ਚੋਹਾ ਸਾਹਿਬ' ਕਹਿੰਦੇ ਹਨ। ਸ਼ੇਰ ਸ਼ਾਹ ਸੂਰੀ ਨੇ ਇਸ ਵਹਿੰਦੇ ਚਸ਼ਮੇ ਨੂੰ ਕਿਲ੍ਹੇ ਦੀ ਦੀਵਾਰ ਅੰਦਰ ਕਰਨ ਦੀਆਂ ਕਈ ਕੋਸ਼ਿਸ਼ਾਂ ਕੀਤੀਆਂ ਪਰ ਜਦ ਵੀ ਉਹ ਕਿਲ੍ਹੇ ਦੀ ਦੀਵਾਰ ਅੰਦਰ ਚਸ਼ਮਾ ਘੇਰੇ ਚਸ਼ਮਾ ਕਿਲ੍ਹੇ ਦੀ ਦੀਵਾਰ ਤੋਂ ਬਾਹਰ ਫੁੱਟ ਆਵੇ ਤੇ ਅੰਦਰਲਾ ਸੁੱਕ ਜਾਵੇ। ਇਤਿਹਾਸਕਾਰ ਬੂਟੇ ਸ਼ਾਹ ਦਾ ਕਹਿਣਾ ਹੈ ਕਿ ਆਖ਼ਰ ਸ਼ੇਰ ਸ਼ਾਹ ਹਾਰ ਕੇ ਹਟ ਗਿਆ।

*'ਨ ਚਾਰ ਸ਼ੇਰ ਸ਼ਾਹ ਦਸਤ ਅਜ਼ਾਂ ਬਾਦ ਕਸ਼ੀਦੇ'*

ਗੱਲ ਵੀ ਠੀਕ ਹੈ ਕਿਸੇ ਦੀ ਕੀ ਸ਼ਕਤੀ ਹੈ ਜੋ ਗੁਰੂ ਨਾਨਕ ਨੂੰ ਆਪਣੇ ਘੇਰੇ ਵਿਚ ਲੈ ਸਕੇ। ਗੁਰੂ ਨਾਨਕ ਦੇ ਉਪਦੇਸ਼ ਸਭਨਾਂ ਲਈ ਹਨ ਤੇ ਇਹ ਕਿਸੇ ਦੇ ਰੋਕਿਆਂ ਰੁਕ ਨਹੀਂ ਸਕਦੇ।

# 30. ਅੱਠ ਗੁਰੂ ਸਾਹਿਬਾਨ ਦੇ ਪ੍ਰਤੱਖ ਦਰਸ਼ਨ



ਬਾਬਾ ਬੁੱਢਾ ਜੀ ਹੀ ਕੇਵਲ ਇਕ ਐਸੇ ਵਿਅਕਤੀ ਹਨ ਜਿਨ੍ਹਾਂ ਅੱਠ ਗੁਰੂ ਸਾਹਿਬਾਨ (ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮ-ਰਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ, ਗੁਰੂ ਹਰਿਰਾਇ ਜੀ ਤੇ ਗੁਰੂ ਤੇਗ ਬਹਾਦਰ ਜੀ) ਦੇ ਪ੍ਰਤੱਖ ਦਰ-ਸ਼ਨ ਕੀਤੇ। ਦੋ ਗੁਰੂ ਸਾਹਿਬ (ਗੁਰੂ ਹਰਿ ਕ੍ਰਿਸ਼ਨ ਜੀ ਤੇ ਗੁਰੂ ਗੋਬਿੰਦ ਸਿੰਘ ਜੀ) ਦੇ ਸਰੀਰਕ ਜਾਮੇ ਦੇ ਉਹ ਦਰ-ਸ਼ਨ ਨਾ ਕਰ ਸਕੇ।

ਕਿਸ ਆਦਰ-ਭਉ ਵਿਚ ਰਖਦੇ ਸਨ ਗੁਰੂ ਹਰਿਗੋਬਿੰਦ ਜੀ ਬਾਬਾ ਬੁਢਾ ਜੀ ਨੂੰ ਉਸ ਦੀ ਸਾਖ ਹੈ ਕਿ

*''ਚਿਖਾ ਊਪਰ ਜਦ ਧਰੀ ਸਾਹਿਬ ਬੁਢੇ ਦੇਹ।*
*ਹਰਿਗੋਬਿੰਦ ਕੇ ਨੈਨ ਸੇ ਚਲਯੋ ਨੀਰ ਅਸਨੇਹ।''*

## 31. ਨੌਂ ਗੁਰੂ ਸਾਹਿਬਾਨ ਦੇ ਚਰਨਾਂ ਨਾਲ ਛੂਹ ਪਾਵਨ ਹੋਈ ਧਰਤੀ



ਕੁਰੂਕਸ਼ੇਤਰ ਹੀ ਇਕ ਐਸਾ ਅਸਥਾਨ ਹੈ ਜਿਥੇ ਨੌਂ ਗੁਰੂ ਸਾਹਿਬਾਨ ਦੇ ਚਰਨ ਪਏ ਅਤੇ ਭ੍ਰਮ ਜਾਲ ਨੂੰ ਤੋੜਿਆ। ਸਿਰਫ ਗੁਰੂ ਅੰਗਦ ਦੇਵ ਜੀ ਇਸ ਅਸਥਾਨ ਤੇ ਨਹੀਂ ਆਏ।

## 32. ਚਾਰ ਗੁਰੂ ਸਾਹਿਬ ਇਕੋ ਵੇਲੇ

ਇਹ ਇਤਿਹਾਸਕ ਸਚਾਈ ਹੈ ਕਿ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮ ਦਾਸ ਜੀ ਇਕੋ ਵੇਲੇ ਪੰਜਾਬ ਵਿਚ ਵਿਚਰਦੇ ਰਹੇ।

ਗੁਰੂ ਨਾਨਕ ਦੇਵ ਜੀ ਕਰਤਾਰਪੁਰ।

ਗੁਰੂ ਅੰਗਦ ਦੇਵ ਜੀ ਮਤੇ ਕੀ ਸਰਾਂ, ਹਰੀ ਕੇ ਪੱਤਣ।

ਗੁਰੂ ਅਮਰਦਾਸ ਜੀ ਬਾਸਰਕੇ।

ਗੁਰੂ ਰਾਮ ਦਾਸ ਜੀ ਲਾਹੌਰ।

ਇਹ ਵੀ ਅਸਚਰਜ ਹੈ ਕਿ ਗੁਰੂ ਰਾਮ ਦਾਸ ਜੀ ਦੇ ਨਾਨਕੇ ਬਾਸਰਕੇ ਸਨ ਤੇ ਦੋਹਾਂ ਘਰਾਂ (ਗੁਰੂ ਅਮਰਦਾਸ ਜੀ ਤੇ ਗੁਰੂ ਰਾਮ ਦਾਸ ਜੀ ਦੇ ਨਾਨਕੇ) ਦੀਆਂ ਕੰਧਾਂ ਸਾਂਝੀਆਂ ਸਨ।

## 33. 13902 ਮੀਲ ਦਾ ਪੈਦਲ ਸਫ਼ਰ



ਇਕ ਅੰਦਾਜ਼ੇ ਮੁਤਾਬਕ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਤਿੰਨਾਂ ਉਦਾਸੀਆਂ ਵਿਚ 13902 ਮੀਲ ਦਾ ਸਫ਼ਰ ਕੀਤਾ। ਉਸ ਦਾ ਵੇਰਵਾ ਇਸ ਤਰ੍ਹਾਂ ਦੇਂਦੇ ਹਨ :

| | | | |
|---|---|---|---|
| ਪਹਿਲੀ ਉਦਾਸੀ : | ਬਾਬਾ ਆਇਆ ਤੀਰਥੈ ਤੀਰਥ ਪੁਰਬ ਸਭੈ ਫਿਰਿ ਦੇਖੈ | = | 6537 ਮੀਲ |
| ਦੂਜੀ ਉਦਾਸੀ : | ਫਿਰ ਜਾਇ ਚੜ੍ਹਿਆ ਸੁਮੇਰ ਪਰ | = | 1523 ਮੀਲ |
| ਤੀਜੀ ਉਦਾਸੀ : | ਬਾਬਾ ਫਿਰਿ ਮਕੇ ਗਇਆ | = | 5130 ਮੀਲ |
| ਚੌਥੀ ਉਦਾਸੀ : | ਮੇਲਿਓ ਬਾਬਾ ਉਠਿਆ ਮੁਲਤਾਨੈ ਕੀ ਜ਼ੁਆਰਤਿ ਜਾਈ। | = | 712 ਮੀਲ |
| | ਕੁੱਲ : | = | 13902 ਮੀਲ |

## 34. ਜਪੁਜੀ ਦੇ ਟੀਕੇ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ

ਇਕ ਸਰਵੇਖਣ ਮੁਤਾਬਕ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਜਪੁਜੀ ਦੇ ਹੁਣ ਤਕ 967 ਟੀਕੇ ਵੱਖ-ਵੱਖ ਦੁਨੀਆ ਦੀਆਂ ਜ਼ਬਾਨਾਂ ਵਿਚ ਹੋ ਚੁਕੇ ਹਨ। ਜਪੁਜੀ ਦੀ ਵਿਲੱਖਣਤਾ ਇਹ ਹੈ ਕਿ ਜਿਤਨੇ ਇਸ ਦੇ ਅੱਖਰ ਹਨ ਉਤਨੀਆਂ ਹੀ ਲਗਾਂ ਮਾਤ੍ਰਾਂ। ਅੱਖਰ 4977 ਹਨ ਤੇ ਲਗਾਂ ਮਾਤ੍ਰਾਂ ਵੀ 4977।

ਜਪੁਜੀ ਦੀਆਂ ਪੰਦਰਾਂ ਪਉੜੀਆਂ ਵਿਚ ਨਾਨਕ ਨਾਂ ਦੀ ਛਾਪ ਨਹੀਂ।

ਇਕੋ ਇਹ ਬਾਣੀ ਹੈ ਜਿਸ ਤੇ ਮਹਲਾ ਨਹੀਂ।

ਜਪ '੧ਓ' ਦਾ ਕਰਨਾ ਹੈ। **ਸਤਿਨਾਮ** ਦਾ, ਕਰਤਾਪੁਰਖ ਦਾ। ਨਿਰਭਉ ਨਿਰਵੈਰ ਦਾ। ਅਕਾਲਮੂਰਤਿ ਦਾ। ਅਜੂਨੀ **ਸੈਭੰ** ਦਾ। ਜਪ ਕਰਦਿਆਂ ਵਿਚਕਾਰ ਕੋਈ ਵਿਅਕਤੀ ਨਹੀਂ ਚਾਹੀਦਾ।

ਜਦ ਜਪ ਸੰਪੂਰਨ ਹੋਇਆ ਤਾਂ ਹੀ 'ਵਾਹਿਗੁਰੂ ਜੀ ਕਾ ਖਾਲਸਾ' ਬਣਿਆ ਅਤੇ ਖਾਲਸਾ ਹਰ ਸਫਲਤਾ ਨੂੰ 'ਵਾਹਿਗੁਰੂ ਜੀ ਕੀ ਫਤਹ' ਕਹਿੰਦਾ ਹੈ।

## 35. ਇਨ੍ਹਾਂ ਵਰਗਾ ਕੋਈ ਨਹੀਂ

ਗੁਰੂ ਗੋਬਿੰਦ ਸਿੰਘ ਜੀ ਪਾਸੋਂ ਇਕ ਵਾਰੀ ਇਕ ਸਿੱਖ ਨੇ ਪੁੱਛਿਆ: ਪਾਤਸ਼ਾਹ ਕਿਸ ਸਿੱਖ ਦੀ ਕਰਨੀ ਅਪਣਾਈਏ ?

ਸੇਵਾਦਾਰ ਕੈਸਾ ਹੋਈਏ?

ਰਿਸ਼ਤੇਦਾਰੀ ਨਿਭਾਉਣ ਦੀ ਜਾਚ ਕਿਸ ਕੋਲੋਂ ਸਿੱਖੀਏ ਤੇ ਕੈਸੇ ਪੁੱਤਰ ਦੀ ਜਾਚਨਾ ਕਰੀਏ!

ਮਹਾਰਾਜ ਦਾ ਫਰਮਾਨ ਹੋਆ :

*ਸਿਖ ਨਹੀ ਕੋਈ ਗੁਰੂ ਅੰਗਦ ਜੇਹਾ ਹੋਇਆ।*
*ਟਹਿਲੀਆ ਨਹੀ ਕੋਈ ਗੁਰੂ ਅਮਰਦਾਸ ਜੇਹਾ ਹੋਇਆ।*
*ਸਾਕ ਨਹੀ ਕੋਈ ਗੁਰੂ ਰਾਮਦਾਸ ਜੈਸਾ।*
*ਪੁੱਤਰ ਨਹੀ ਕੋਈ ਗੁਰੂ ਅਰਜਨ ਵੈਸਾ ।੬੧੪।*

(ਬੰਸਾਵਲੀ ਨਾਮਾ)

## 36. ਨਾਨਕ ਸਾਨੀ ਅਵਰ ਨਹੀਂ

ਗੁਰੂ ਨਾਨਕ ਦੇਵ ਜੀ ਜਦ ਵੀ ਕੋਈ ਬਚਨ ਬੋਲਦੇ, ਅਗਲੇ ਦੇ ਹਿਰਦੇ ਦੇ ਅਗਿਆਨ ਤੇ ਅਭਿਮਾਨ ਨੂੰ ਇੰਜ ਕੱਟ ਦੇਂਦੇ ਜਿਵੇਂ ਤਿੱਖੀ ਤਲਵਾਰ ਕਿਸੇ ਦੇ ਜਿਸਮ ਦੇ ਦੋ ਟੋਟੇ ਕਰ ਦੇਂਦੀ ਹੈ।

*ਬਦਨ ਵਾਕ ਗੁਰ ਬਕਤ ਪਰਤ ਪਰ ਪਾਗ ਅਚਾਨਕ।*

ਪਰ ਕਦੇ ਮਾਣ ਨਹੀਂ। ਕੋਈ ਪਖੰਡ ਨਹੀਂ। ਕੋਈ ਦਿਖਾਵਾ ਨਹੀਂ। ਕਬੀਰ ਜੀ ਕੋਲੋਂ ਹੋਰ ਭਗਤਾਂ ਨੇ ਪੁੱਛਿਆ ਸੀ ਕਿ ਤੁਸੀਂ ਗੁਰੂ ਨਾਨਕ ਦੇਵ ਜੀ ਨੂੰ ਮਿਲ ਕੇ ਆਏ ਹੋ ਉਨ੍ਹਾਂ ਵਿਚ ਕੀ ਵਿਲੱਖਣਤਾ ਦੇਖੀ ਤਾਂ ਕਬੀਰ ਜੀ ਨੇ ਕਿਹਾ :

*ਅਜਬ ਦੇਖਾ। ਕਿਸੀ ਬਾਤ ਦਾ ਦਾਵਾ ਨਹੀਂ ਕਰਤਾ।*
*ਨਾਂਹ ਕਮਾਈ ਕਾ, ਨਾਂਹ ਭਗਤੀ ਕਾ, ਨਾਂਹ ਸਿਮਰਨ ਕਾ,*
*ਨਾਂਹ ਜਪ ਕਾ, ਨਾਂਹ ਤਪ ਕਾ। ਨਾਂਹ ਪੁੰਨ ਕਾ, ਨਾਂਹ ਸੀਲ ਕਾ।*
*ਨਾਂਹ ਸੰਜਮ ਕਾ, ਨਾਂਹ ਜੁਗਤ ਕਾ। ਨ ਰਹਿਤ ਕਾ, ਨਾਂਹ ਇਸ਼ਨਾਨ ਕਾ।*
*ਨਾਂਹ ਨਾਮ ਕਾ, ਨਾਂਹ ਕਾਹੂ ਸੇਵਾ ਕਾ।*
*ਆਪਣੇ ਆਪ ਕੋ ਕੀਟ ਕਰ ਜਾਣਤੇ ਹੈਂ ਔਰ ਕਰਨਹਾਰ ਪਰਮਾਤਮਾ ਕੋ ਪਛਾਣਤੇ ਹੈਂ।'*

ਭਾਈ ਸੰਤੋਖ ਸਿੰਘ ਜੀ ਨੇ ਖ਼ੂਬ ਲਿਖਿਆ ਹੈ ਕਿ ਇਕ ਨੇੜੇ ਦੇ ਦੋਸਤ ਨੇ ਬੜੀ ਵਧੀਆ ਗੱਲ ਉਨ੍ਹਾਂ ਨੂੰ ਸਮਝਾ ਦਿਤੀ ਹੈ ਕਿ ਗੁਰੂ ਨਾਨਕ ਵਰਗਾ ਹੋਰ ਦੂਜਾ ਕੋਈ ਨਹੀਂ।

ਹੈ ਨਿਕਟ ਬਖਾਨੀ।
ਇਹ ਬਰ ਬਾਨੀ।
ਨਾਨਕ ਸਾਨੀ ਅਵਰ ਨਹੀਂ। ੬੩ ।

## 37. ਗੁਰੂ ਗ੍ਰੰਥ ਸਾਹਿਬ ਵਿਚ ਇਕੋ ਗੁਰ-ਪਤਨੀ ਦੀ ਉਪਮਾ



ਬਲਵੰਡ ਜੀ ਨੇ ਰਾਮਕਲੀ ਕੀ ਵਾਰ ਵਿਚ ਜਿਥੇ ਗੁਰੂ ਪੁੱਤਰਾਂ ਵਿਚੋ ਕੇਵਲ ਇਕ 'ਮੋਹਰੀ ਪੁਤ ਸਨਮੁਖ ਹੋਇਆ' ਆਖ ਵਡਿਆਈ ਕੀਤੀ ਉਥੇ ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਮਾਤਾ ਖੀਵੀ ਨੂੰ 'ਨੇਕ ਜਨ ਜਿਸ ਬਹੁਤੀ ਛਾਉ ਪ੍ਰਤਾਲੀ' ਕਹਿ ਸਤਿਕਾਰ ਦਿਤਾ। ਮਾਤਾ ਖੀਵੀ ਦੀ ਇਕ ਹੋਰ ਸਿਫਤ ਇਹ ਹੈ ਕਿ ਲੰਗਰ ਵਿਚ ਉਹ ਤੋਟ ਨਹੀ ਆਵਨ ਦੇਂਦੇ ਤੇ ਆਪਣੀ ਨਿਗਰਾਨੀ ਵਿਚ ਬਣਾ ਕੇ ਐਸਾ ਰਸ ਘੋਲਦੇ ਹਨ ਕਿ ਖਾਇਆਂ ਅੰਮ੍ਰਿਤ ਵਰਗਾ ਸਵਾਦ ਆਉਂਦਾ ਹੈ ਅਤੇ ਖੀਰ ਸਦਾ ਘਿਉ ਵਾਲੀ ਮਿਲਦੀ ਹੈ।

## 38. ਆਸਾ ਦੀ ਵਾਰ

ਆਸਾ ਦੀ ਵਾਰ ਦਾ ਕੀਰਤਨ ਪਹਿਲੀ ਵਾਰੀ ਭਾਈ ਲਹਣਾ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਹਜ਼ੂਰ ਕਰਤਾਰਪੁਰ ਵਿਚ ਕੀਤਾ ਸੀ। ਪਹਿਲਾਂ ਆਸਾ ਦੀ ਵਾਰ ਨਿਰੋਲ ਪਉੜੀਆਂ ਵਿਚ ਸੀ। ਪਿਛੋ ਗੁਰੂ ਅਰਜਨ ਦੇਵ ਜੀ ਨੇ ਨਾਲ ਗੁਰੂ ਨਾਨਕ ਦੇਵ ਜੀ ਦੇ ਪੰਜਤਾਲੀ ਤੇ ਗੁਰੂ ਅੰਗਦ ਦੇਵ ਜੀ ਦੇ ਚੋਦਾਂ ਸਲੋਕ ਰਲਾ ਕੇ ਅੱਜ ਦਾ ਪ੍ਰਚੱਲਤ ਸਰੂਪ ਦਿਤਾ ਅਤੇ ਸਿਰਲੇਖ ਦਿਤਾ : **ਵਾਰ ਸਲੋਕਾ ਨਾਲ। ਸਲੋਕ ਭੀ ਮਹਲੇ ਪਹਲੇ ਕੇ** ਲਿਖੇ।

## 39. 'ਡਲਾ ਰਤਨਾ ਦੀ ਖਾਨ'



ਸਾਰੇ ਹਿੰਦੁਸਤਾਨ ਵਿਚ ਇਕ ਡਲਾ (ਸੁਲਤਾਨਪੁਰ ਨੇੜੇ) ਪਿੰਡ ਐਸਾ ਸੀ ਜਿਥੇ ਬਹੱਤਰ (72) ਪ੍ਰਸਿੱਧ ਸਿੱਖ ਰਹਿੰਦੇ ਸਨ ਜਿਨ੍ਹਾਂ ਦੀ ਕਰਨੀ ਮਹਾਨ ਸੀ ਤੇ ਸੁਰਤਿ ਕਦੇ ਖਿੰਡੀ ਨਹੀਂ ਸੀ। ਇਸੇ ਲਈ ਭਾਈ ਗੁਰਦਾਸ ਜੀ ਨੇ ਡਲਾ ਨੂੰ ਰਤਨਾ ਕੀ ਖਾਨ ਕਹਿਆ।

ਉਥੋਂ ਦੇ ਹੀ ਰਹਿਣ ਵਾਲੇ ਇਕ ਭਾਈ ਪਾਰੋ ਜੁਲਕਾ ਸਨ ਜੋ ਰੋਜ਼ 25 ਮੀਲ ਦਾ ਪੈਂਡਾ ਕਰ ਦਰਿਆ ਬਿਆਸ ਝਾਘ ਗੋਇੰਦਵਾਲ ਦਰਸ਼ਨਾਂ ਨੂੰ ਆਉਂਦੇ। 'ਝਖੜ ਝਾਗੀ ਮੀਂਹ ਵਰਸੇ ਭੀ ਗੁਰ ਦੇਖਣ ਜਾਈ' ਦੀ ਉਹ ਪ੍ਰਤੱਖ ਉਦਾਹਰਣ ਸਨ। ਉਨ੍ਹਾਂ ਨੂੰ ਪਰਮਹੰਸ ਇਸ ਕਰਕੇ ਕਹਿਆ ਜਾਂਦਾ ਸੀ ਕਿ ਸਰੀਰ ਤੋਂ ਉੱਚਾ ਵਿਚਰਨ ਦੀ ਜਾਚ ਉਨ੍ਹਾਂ ਗੁਰੂ ਸ਼ਬਦਾਂ ਰਾਹੀਂ ਸਿੱਖ ਲਈ ਸੀ। ਜਿਥੋਂ ਸ਼ਬਦ ਪੜ੍ਹਦੇ ਲੰਘਦੇ ਉਥੇ ਪੰਛੀ ਪਸ਼ੂ ਵੀ ਸ਼ਾਂਤ ਹੋਇ ਜਾਂਦੇ।

## 40. ਸਾਰੀ ਜ਼ਿੰਦਗੀ ਮਾਇਆ ਦੀ ਗੱਲ ਤੱਕ ਨਹੀ ਕੀਤੀ

ਗੁਰੂ ਅੰਗਦ ਦੇਵ ਜੀ ਨੇ ਇਹ ਹੁਕਮ ਦੇ ਰੱਖਿਆ ਸੀ ਕਿ ਉਨ੍ਹਾਂ ਨਾਲ ਕੋਈ ਕਿਸੇ ਸਮੇਂ ਵੀ ਮਾਇਆ ਦੀ ਗੱਲ ਨਾ ਕਰੇ। ਕਿਸੇ ਦਾ ਹੀਆ ਵੀ ਨਹੀਂ ਸੀ ਪੈਂਦਾ ਕਿ ਉਨ੍ਹਾਂ ਨਾਲ ਜਾਂ ਸਾਹਮਣੇ ਗੋਲਕ ਗਿਣਨ ਜਾਂ ਮਾਇਆ ਸਾਂਭਣ ਦੀ ਗੱਲ ਕਰੇ।

*ਆਪਨ ਫਿਗ ਮਾਇਆ ਵਿਵਹਾਰ।*
*ਜ਼ਿਕਰ ਤੇ ਹੋਨ ਦੇਹਿ ਕਿਸ ਵਾਰ । ੨੦ ।*
*ਤੇ ਇਕ ਰਸ ਬ੍ਰਿਤੀ ਸਮਾਨ ਜਨ ਕੇਰੀ।*
*ਗਮ, ਨ ਦਵੈਸ਼ ਨਹਿ ਬੈਰੀ। ੨੧ । (ਸੂਰਜ ਪ੍ਰਕਾਸ਼)*

ਆਪ ਜੀ ਦੀ ਝਾਲ ਇਤਨੀ ਸੀ ਕਿ ਦੇਖਿਆਂ ਹੀ ਚਿਤ ਦਾ ਟਿਕਾਉ ਮਿਲਦਾ। ਪ੍ਰੇਮ ਦਾ ਧਨ ਪ੍ਰਾਪਤ ਹੁੰਦਾ। ਭਰਮ, ਭੇਦ, ਦੁੱਖ, ਮੰਦ ਕਰਮ ਅਤੇ ਜਨਮ ਮਰਨ ਦਾ ਗੇੜ ਮੁੱਕਦਾ। ਹਿਰਦਾ ਸ਼ੁੱਧ ਹੁੰਦਾ। ਬੁਧੀ ਨਿਰਮਲ ਹੁੰਦੀ। ਡਰ ਦੂਰ ਹੁੰਦਾ। ਚਰਨਾਂ ਵਲ ਦੇਖਿਆਂ ਹੀ ਚੜ੍ਹੇ ਚੰਨ ਦਾ ਭੁਲੇਖਾ ਪੈਂਦਾ ਸੀ। ਜਦ ਅੰਮ੍ਰਿਤ ਵੇਲੇ ਸਿਮਰਨ ਕਰਨ ਤੋਂ ਬਾਅਦ ਘਰੋਂ ਬਾਹਰ ਨਿਕਲਦੇ ਤਾਂ ਜਿਸ ਰੋਗੀ ਵਲ ਦੇਖਦੇ ਉਸ ਦੇ ਦੁੱਖ ਦੂਰ ਹੋ ਜਾਂਦੇ। ਸਵੇਰੇ ਹੀ ਉਨ੍ਹਾਂ ਦੇ ਘਰ ਅੱਗੇ ਦਰਸ਼ਨ ਕਰਨ ਵਾਲਿਆਂ ਦੀ ਭੀੜ ਲੱਗ ਜਾਂਦੀ।

ਸਭ ਤੋਂ ਵੱਡੀ ਗੱਲ :

*ਵਾਣ ਵਟ ਕਰਨ ਗੁਜ਼ਰਾਵਨ ।*
*ਆਪ ਪਰਸ਼ਾਦ ਮਿਹਨਤ ਦਾ ਖਾਵਨ।*

(ਬੰਸਾਵਲੀ ਨਾਮਾ)

ਲੰਗਰ ਦੇ ਬਰਤਨ ਰਾਤੀਂ ਮੂਧੇ ਕਰ ਛੋੜਨ ਦੀ ਪਿਰਤ ਗੁਰੂ ਅੰਗਦ ਦੇਵ ਜੀ ਨੇ ਪਾਈ ਸੀ ਜਿਸਨੂੰ ਗੁਰੂ ਅਮਰਦਾਸ ਜੀ ਨੇ ਸਾਰੀ ਉਮਰ ਨਿਭਾਇਆ।



# 41. ਗੁਰਦੁਆਰਾ ਮੱਲ ਅਖਾੜਾ

ਸਵੱਛ ਸਿਹਤਮੰਦ ਸਰੀਰ ਵਿਚ ਹੀ ਸਵੱਛ ਆਤਮਾ ਟਿਕਦੀ ਹੈ, ਇਸ ਨੂੰ ਅਮਲੀ ਜਾਮਾ ਪਹਿਨਾਉਣ ਹਿਤ ਗੁਰੂ ਅੰਗਦ ਦੇਵ ਜੀ ਨੇ ਖਡੂਰ ਵਿਖੇ ਗੁਰਦੁਆਰਾ ਸਾਹਿਬ ਨਾਲ ਹੀ ਐਸਾ ਅਸਥਾਨ ਬਣਾਇਆ ਜਿਥੇ ਨਾਮੀ ਪਹਿਲਵਾਨ ਸਿੱਖਾਂ ਨੂੰ ਕੁਸ਼ਤੀ ਦੇ ਦਾਅ ਪੇਚ ਸਿਖਾਂਦੇ ਨੇ। ਹੁਣ ਉਸ ਥਾਂ ਦਾ ਨਾਂ ਹੀ 'ਗੁਰਦੁਆਰਾ ਮੱਲ ਅਖਾੜਾ' ਹੈ।

## 42. ਬੱਚਿਆਂ ਲਈ ਬਾਲ ਬੋਧ ਦੇ ਕਾਇਦੇ



ਗੁਰੂ ਅੰਗਦ ਦੇਵ ਜੀ ਆਪੂੰ ਬੱਚਿਆਂ ਨੂੰ ਪਾਸ ਬਿਠਾ ਬਾਲ ਬੋਧ ਪੜ੍ਹਾਂਦੇ। ਗੁਰਮੁਖੀ ਅੱਖਰ ਸਿਖਾਲਦੇ। ਪੈਂਤੀ ਯਾਦ ਕਰਾਉਣ ਲਈ ਉਚੇਚੀਆਂ ਇਖ਼ਲਾਕ ਉੱਚਾ ਕਰਨ ਵਾਲੀਆਂ ਪੰਗਤੀਆਂ ਲਿਖ ਕੇ ਦੇਂਦੇ।

Guru Angad; like Professor Huxley did not consider it beneath his dignity to write PRIMERS for children and he accordingly composed a number of mottos and moral maxim which accompany the letters of ALPHABET.

(History of INDIGENOUS EDUCATION IN PUNJAB)

## 43. ਸ਼ਕਤੀ ਸਾਖੀ ਦੀ

ਹਕੀਕਤ ਸੁਣ ਕਰਿ ਗੁਰੂ ਅੰਗਦ ਦੇਵ ਨੂੰ ਰੰਗ ਚੜ੍ਹ ਗਿਆ।
ਗੁਰੂ ਅੰਗਦ ਜੀ ਸਤਾਈ ਪਹਰ ਇਕ ਰੰਗ ਹੀ ਰਹਿਆ।

(ਪੁਰਾਤਨ ਜਨਮ ਸਾਖੀ)

ਇਸੇ ਲਈ ਗੁਰੂ ਅਰਜਨ ਦੇਵ ਜੀ ਨੇ ਪਿਛੋਂ ਫ਼ਰਮਾਇਆ ਸੀ ਕਿ ਗੁਰੂ ਕੀ ਸਾਖੀ ਸ਼ਰਧਾਲੂ ਕੋਲੋਂ ਸੁਣਿਆਂ ਨਿਰਾਲਾ ਰੰਗ ਚੜ੍ਹਦਾ ਹੈ।

# 44. ਸ਼ਕਤੀ ਸੇਵਾ ਦੀ



ਗੁਰੂ ਅਮਰਦਾਸ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ ਗੁਰੂ ਅੰਗਦ ਦੇਵ ਜੀ ਹਰ ਸਾਲ ਉਨ੍ਹਾਂ ਨੂੰ ਇਕ ਸਿਰੋਪਾ ਬਖ਼ਸ਼ਦੇ ਸਨ। ਜਦ ਪੰਜਵੇਂ ਸਾਲ ਹੱਥੀਂ ਗੁਰੂ ਅੰਗਦ ਦੇਵ ਜੀ ਨੇ ਸਿਰੋਪਾ ਦਿਤਾ ਤੇ (ਗੁਰੂ) ਅਮਰਦਾਸ ਜੀ ਨੇ ਸਿਰ ਤੇ ਬੰਨ੍ਹਿਆ ਤਾਂ ਉਨ੍ਹਾਂ ਇੰਜ ਮਹਿਸੂਸ ਕੀਤਾ ਕਿ ਜਿਵੇਂ ਨਵਾਂ ਸੂਰਜ ਚੜ੍ਹ ਗਿਆ ਹੋਵੇ।

*ਭਯੋ ਕਛੂਕ ਪਰਕਾਸ਼ ਰਿਦੈ ਮਹਿ।*
*ਜਿਮ ਅਰਣੋਦੈ ਹੋਤਿ ਨਵੀਨ।*
*ਕਰਾਮਾਤ ਕੀ ਸ਼ਕਤੀ ਭਈ ਤਬਿ।*
*ਸਿਧਾਂ ਫੁਰਨ ਲਗੀ ਮਨ ਚੀਨ।*

ਸਭ ਤੋਂ ਨਿਰਾਲੀ ਗੱਲ ਜਿਸ ਜੁਲਾਹੇ ਦੀ ਕਿੱਲੀ ਨਾਲ ਠੁੱਡਾ ਲੱਗ ਡਿਗੇ ਸਨ, ਉਹ ਹਰੀ ਭਰੀ ਹੋ ਗਈ। ਹੁਣ ਉਥੇ ਹੀ ਗੁਰਦੁਆਰਾ ਦਾਮਦਮਾ ਸਾਹਿਬ (ਖਡੂਰ ਸਾਹਿਬ) ਹੈ।

ਕਿਤਨੀ ਕਠਨ ਘਾਲ ਗੁਰੂ ਅਮਰਦਾਸ ਜੀ ਨੇ ਘਾਲੀ ਸੀ ਉਸ ਦਾ ਅੰਦਾਜ਼ਾ ਇਥੋਂ ਲਗਾਓ ਕਿ ਇਕ ਵਾਰੀ (ਗੁਰੂ) ਅਮਰਦਾਸ ਜੀ ਨੂੰ

ਬਿਆਸ ਤੋਂ ਜਲ ਦੀ ਗਾਗਰ ਭਰਦੇ ਖ਼ਿਆਲ ਆਇਆ ਕਿ ਉਨ੍ਹਾਂ ਆਪ ਤਾਂ ਇਸ਼ਨਾਨ ਕੀਤਾ ਨਹੀਂ ਸੋ ਕੀ ਇਹ ਜਚਦਾ ਹੈ ਕਿ ਬਗ਼ੈਰ ਇਸ਼ਨਾਨ ਕੀਤਿਆਂ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਜਲ ਭਰਾਂ ਅਤੇ ਜੇ ਪਹਿਲਾਂ ਇਸ਼ਨਾਨ ਕਰ ਲਵਾਂ ਤਾਂ ਕੀ ਇਹ ਸੋਭੇਗਾ ਕਿ ਗੁਰੂ ਜੀ ਤੋਂ ਪਹਿਲਾਂ ਇਸ਼ਨਾਨ ਕਰ ਲਿਆ ਜਾਏ। ਸੋ ਨਿਰਣਾ ਲਿਆ ਕਿ ਸਿਰ ਤੇ ਗਾਗਰ ਰੱਖ ਬਿਆਸ ਵਿਚ ਉਤਰ ਜਾਇਆ ਜਾਏ ਤਾਂਕਿ ਇਕੋ ਵੇਲੇ ਇਸ਼ਨਾਨ ਵੀ ਹੋ ਜਾਏ ਤੇ ਗਾਗਰ ਵੀ ਭਰੀ ਜਾਏ।



# 45. ਸ਼ਕਤੀ ਸ਼ਬਦ ਦੀ



ਗੁਰੂ ਅੰਗਦ ਦੇਵ ਜੀ ਕਰਤਾਰਪੁਰ ਤੋਂ ਚੁਪ ਚੁਪੀਤੇ ਸੰਘਰ (ਖਡੂਰ ਸਾਹਿਬ) ਮਾਈ ਵਿਰਾਈ ਪਾਸ ਆ ਟਿਕੇ ਅਤੇ ਮਾਈ ਨੂੰ ਵਰਜ ਦਿਤਾ ਕਿ ਕਿਸੇ ਨੂੰ ਨਹੀ ਆਖਣਾ ਕਿ ਉਹ ਉਸ ਦੇ ਘਰ ਆ ਟਿਕੇ ਹਨ।

ਸੰਗਤਾਂ ਕਰਤਾਰਪੁਰ ਵਿਆਕੁਲ ਹੋ ਗਈਆਂ। ਭਾਈ ਅਜਿਤਾ, ਭਾਈ ਧੀਰੇ ਜੀ, ਭਾਈ ਬੂੜਾ ਕਲਾਲ, ਭਾਈ ਭਗੀਰਥ ਤੇ ਭਾਈ ਸਾਧਾਰਨ ਬਾਬਾ ਬੁੱਢਾ ਜੀ ਪਾਸ ਰਮਦਾਸ ਗਏ ਕਿ ਗੁਰੂ ਜੀ ਨੂੰ ਭਾਲ ਢੂੰਡ ਵਾਪਸ ਕਰਤਾਰਪੁਰ ਲੈ ਆਈਏ। ਬਾਬਾ ਬੁੱਢਾ ਜੀ ਨੇ ਬਲਵੰਡ ਜੀ ਨੂੰ ਨਾਲ ਲੈ ਲਿਆ। ਸਾਰੇ ਵਿਰਾਈ ਪਾਸ ਸੰਘਰ ਆਏ। ਮਾਈ ਕੋਲੋਂ ਜਦ ਪੁੱਛਿਆ ਤਾਂ ਉਹ ਚੁੱਪ ਕਰ ਗਈ। ਬਾਬਾ ਜੀ ਸਮਝ ਗਏ ਕਿ ਮਾਈ ਜਾਣਦੀ ਹੈ ਪਰ ਦੱਸਣ ਦੀ ਆਗਿਆ ਨਹੀਂ। ਸੋ ਵਿਰਾਈ ਦੇ ਘਰ ਆ ਬੁੱਢਾ ਜੀ ਨੇ ਬਲਵੰਡ ਨੂੰ ਕਿਹਾ ਕਿ :

**ਰਬਾਬ ਵਜਾਇ ਸਬਦ ਗਾਓ।**

**ਆਪੇ ਗੁਰੂ ਨਾਨਕ ਦੀ ਆਵਾਜ਼ ਸੁਣ ਕੇ ਬਾਹਰ ਆ ਜਾਣਗੇ।**

ਐਸਾ ਹੀ ਹੋਇਆ। ਰਬਾਬੀ ਨੇ ਸ਼ਬਦ ਗਾਇਆ। ਗੁਰੂ ਅੰਗਦ ਦੇਵ ਜੀ ਬੰਦ ਕਮਰੇ ਦਾ ਦਰਵਾਜ਼ਾ ਖੋਲ੍ਹ ਬਾਹਰ ਆ ਗਏ।

# 46. ਕੁਦਰਤੀ ਨੂਰ



ਗੁਰੂ ਅੰਗਦ ਦੇਵ ਜੀ ਪਾਸੋਂ ਸਹਿਜ ਸੁਭਾਅ ਐਸੀਆਂ ਜੀਅ ਦਾਨ ਦੇਣ ਵਾਲੀਆਂ ਸੁਆਵਾਂ ਨਿਕਲੀਆਂ ਕਿ ਸਮੁੱਚੇ ਸੰਸਾਰ ਦੀ ਆਤਮਾ ਹੀ ਰੁਸ਼ਨਾ ਗਈਆਂ।

(From Guru Angad, the Master spontaneously flow sparks of life, and whole soul of people caught fire from them)

(Book of TEN MASTERS)

# 47. ਸੂਰਜ ਸਮਾਨ ਕੋਟ ਪ੍ਰਭਾ
## (ਗੁਰੂ ਅਮਰਦਾਸ ਜੀ)



ਗੁਰੂ ਅਮਰਦਾਸ ਜੀ ਦੀ
ਗਿੱਚੀ ਸੰਖ ਵਰਗੀ
ਅੱਖੀਆਂ ਦੇ ਕੋਨੇ ਟੇਢੇ ਤਿੱਖੇ
ਹੋਠ ਮੂੰਗੇ ਵਾਂਗੂੰ ਲਾਲ
ਖੂਬਸੂਰਤ ਕੇਸ
ਬਾਹਾਂ ਲੰਮੀਆਂ ਗੋਡਿਆਂ ਤਕ
ਕੱਦ ਮਧਰਾ
ਸਰੀਰ ਗੱਠਵਾਂ
ਛਾਤੀ ਚੌੜੀ
ਕਮਰਕਸੀ ਸ਼ੇਰ ਵਾਂਗ
ਸੱਜੇ ਹੱਥ ਕਮਲ ਫੁੱਲ ਦਾ ਨਿਸ਼ਾਨ
(ਬਾਰਿਜ ਕਰਿ ਦਾਹਿਣੈ)
ਅਤੇ
ਖੱਬੇ ਪੈਰ ਵਿਚ ਪਦਮ ਦਾ
ਨਿਸ਼ਾਨ।

## 48. ਸ਼ਾਹ ਬਿਲਾਵਲ

ਜੋ ਸ਼ਾਹ ਬਿਲਾਵਲ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਗੋਇੰਦਵਾਲ ਆਇਆ ਸੀ ਉਸ ਬਾਰੇ ਲਿਖਿਆ ਹੈ ਕਿ ਉਹ ਬੜਾ ਪ੍ਰਹੇਜ਼ਗਾਰ ਸੀ। ਸਿਰਫ ਦੁਐਨ ਤੇ ਸਾਗ ਹੀ ਉਸ ਦਾ ਆਹਾਰ ਸੀ। ਕਿਸੇ ਨੂੰ ਜੇ ਕੁਝ ਲਿਖ ਕੇ ਦੇਂਦੇ ਤਾਂ ਸਿਰਫ ਇਤਨਾ ਲਿਖਦੇ :

*ਅਲਾਹ ਬਸ।*
*ਬਾਕੀ ਹਵਸ।*

## 49. ਬਚਨ ਗੁਰੂ ਅੰਗਦ ਦੇਵ ਜੀ ਦੇ

''ਕੌਣ ਹੈ ਜੋ ਈਰਖਾ ਤੋਂ ਖ਼ਾਲੀ ਹੈ।
''ਜੇ ਕਿਸੇ ਦੀ ਆਪਣੀ 'ਮੈਂ' ਭੁਲੇ ਤਾਂ
ਉਹ ਬਖਸ਼ਣਹਾਰ ਅਤੇ ਜੇ ਕਿਸੇ ਹੋਰ ਦੀ
''ਮੈਂ'' ਭੁੱਲ ਜਾਏ ਤਾਂ ਸਜ਼ਾ ਦਾ ਭਾਗੀ।
''ਕੈਸਾ ਇਨਸਾਫ਼ ਹੈ।
''ਸ਼ਾਂਤ ਰਹਿਣਾ, ਜਰਨਾ ਤੇ ਖ਼ਿਮਾ ਕਰਨ ਨਾਲ
ਹੀ ਇਹ ਹਉਮੈ ਮਰਦੀ ਹੈ।
''ਭੀੜ ਨੂੰ ਖੁਸ਼ ਕਰਨ ਲਈ ਕੁਝ ਕਰਨਾ ਸਾਡਾ
ਰਾਹ ਨਹੀਂ।
''ਸਹਿਨਸ਼ੀਲਤਾ ਚਾਹੀਦੀ ਹੈ ਧਰਤੀ ਵਰਗੀ
''ਦੁੱਖ ਸੁਖ ਵਿਚ ਅਡੋਲਤਾ ਪਰਬਤ ਵਰਗੀ
''ਜੇਰਾ ਰੁੱਖਾਂ ਵਰਗਾ
''ਨਿਰਮਲਤਾ ਬਰਫ਼ ਜਹੀ
''ਵਿਸ਼ਾਲਤਾ ਆਕਾਸ਼ ਤੁਲ
''ਤੇਜ ਸੂਰਜ ਵਾਂਗ
''ਅਤੇ ਚਾਹੀਏ
''ਭਲਾ ਸਰਬੱਤ ਦਾ।''

## 50. ਬਾਰਾਂ ਵਰ

ਜਦ ਜੁਲਾਹੀ ਨੇ ਕਟਾਖਸ਼ ਨਾਲ ਠੁੱਡਾ ਲੱਗ ਡਿਗੇ ਬਾਬਾ ਅਮਰਦਾਸ ਜੀ ਨੂੰ 'ਹੋਏਗਾ ਅਮਰੂ ਨਿਥਾਵਾਂ' ਕਹਿਆ ਅਤੇ ਗੁਰੂ ਅੰਗਦ ਦੇਵ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਭਰੀ ਸੰਗਤ ਵਿਚ ਬਾਬਾ ਅਮਰਦਾਸ ਜੀ ਨੂੰ ਬਾਰਾਂ ਵਰ ਦਿਤੇ ਸਨ।

''ਤੁਮ ਹੋ ਨਿਥਾਵਨ ਥਾਨ।
ਕਰ ਹੈ ਨਿਮਾਨਹਿ ਮਾਨ।
ਨਿਤਾਣਿਆਂ ਦਾ ਤਾਨ।
ਨਿਓਟਿਆਂ ਦੀ ਓਟ।
ਨਿਆਸਰਿਆਂ ਦਾ ਆਸਰਾ।
ਨਿਧਰਿਆਂ ਦੀ ਧਰ।
ਨਿਧੀਰਨ ਦੀ ਧੀਰ।
ਪੀਰਾਂ ਦੇ ਪੀਰ।
ਦਿਆਲ, ਗਹੀ ਬਹੋੜ
ਜਗਤ ਬੰਦੀ ਛੋੜ।
ਭੰਨਣ ਘੜਨ ਸਮਰਥ।
ਸਭ ਜੀਵਕਾ ਜਿਸ ਹਥ।

ਇਤਨਾ ਆਖ ਕੇ ਗੁਰੂ-ਗੱਦੀ ਦੀ ਜ਼ਿੰਮੇਵਾਰੀ ਵੀ ਬਖ਼ਸ਼ ਦਿਤੀ ਸੀ।

# 51. ਇਕ ਵਾਰ ਬਸਤ੍ਰ ਪਾ ਦੂਜੀ ਵਾਰ ਅੰਗ ਨਹੀਂ ਛੁਹਾਇਆ

ਗੁਰੂ ਅਮਰਦਾਸ ਜੀ ਨੇ ਦੂਜਾ ਜੋੜਾ ਕਮੀਜ਼ ਦਾ ਪਾਸ ਨਹੀਂ ਰਖਿਆ। ਸਫੈਦ ਬਸਤ੍ਰ ਪਹਿਣਦੇ। ਜਿਸ ਨੂੰ ਇਕ ਵਾਰੀ ਪਹਿਣ ਲਿਆ ਫਿਰ ਦੂਜੀ ਵਾਰ ਉਸਨੂੰ ਨਾ ਪਹਿਣਦੇ। ਪਹਿਲਾ ਲੋੜਵੰਦ ਨੂੰ ਦੇ ਦੇਂਦੇ।

*ਧਾਰੇ ਸੋ ਬਸਤ੍ਰ ਸੁਏਤ।*
*ਦੂਜੇ ਨ ਰੱਖੇ ਨਿਕੇਤ।*
*ਪਹਰੇ ਸੋ ਫਿਰ ਨਵੀਨ।*
*ਯਹ ਬਖਸ਼ ਸਿਖਨ ਕੀਨ।*

(ਮਹਿਮਾ ਪ੍ਰਕਾਸ਼)

ਜੋ ਪ੍ਰਸ਼ਾਦ ਆਪ ਜੀ ਛਕਦੇ ਉਸ ਨੂੰ 'ਓਗਰਾ' ਕਹਿੰਦੇ ਸਨ। ਉਹ ਵੀ ਅਲੂਣਾ। ਸੰਗਤਾਂ ਲਈ ਪਕਵਾਨ ਹੁੰਦੇ।

*ਓਗਰਾ ਅਲੂਣਾ ਸਤਿਗੁਰ ਪਾਵੈ।*
*ਸਭੀ ਰਸ ਸੰਗਤ ਕੋ ਭੋਗਾਵੈ।*

ਇਹ ਹੁਕਮ ਵੀ ਦੇ ਰੱਖਿਆ ਸੀ ਕਿ ਅਗਲੇ ਦਿਨ ਲਈ ਕੁਝ ਵੀ ਲੰਗਰ ਵਿਚ ਨਹੀਂ ਰੱਖਣਾ। ਹੋਰ ਸ਼ੈਆਂ ਦੀ ਗੱਲ ਛੱਡੋ। ਪਾਣੀ ਵੀ ਗਾਗਰਾਂ ਵਿਚ ਅਗਲੇ ਦਿਨ ਹਿਤ ਨਾਂਹ ਰਖਦੇ।

*''ਨਹਿ ਰਹਹਿ।*
*ਇਕ ਮਨੁਜ ਅਹਾਰ।*
*ਅਪਰ ਵਸਤ ਗਿਣਤੀ ਕਹਾਂ*
*ਜਲ ਕਲਸਨਿ ਮਾਹੀ।''*

## 52. ਬਚਨ ਗੁਰੂ ਅਮਰਦਾਸ ਜੀ ਦੇ



ਸਭ ਨਾਲ ਭਲਾਈ ਕਰੋ।
ਅਹੰਕਾਰ ਕਿਸੇ ਵੀ ਗੱਲ ਦਾ ਕਰਨਾ ਨਹੀਂ।
ਪਰਾਈ ਔਰਤ ਦੇ ਸੰਗ ਨੂੰ ਸ਼ਰਪ ਜਾਂ ਖੂਨੀ ਹਾਥੀ ਵਤ ਜਾਣੋ।
ਮਾੜੀ ਸੰਗਤ ਭੁੱਲ ਕੇ ਵੀ ਨ ਕਰਨੀ।
ਸੇਖੀ ਕਦੇ ਨਾ ਬਿਖਾਰਨੀ।
ਬੜਾ ਬੋਲ ਕਦੇ ਨਹੀਂ ਬੋਲਣਾ।

ਜੋ ਆਪਣੀ ਵਡਿਆਈ ਆਪ ਕਰਦੇ ਹਨ, ਉਹ ਹਮੇਸ਼ਾ ਖੁਆਰ ਹੁੰਦੇ ਹਨ।
ਨਿੰਦਾ ਦਾ ਪੂਰਨ ਤਿਆਗ ਹੀ ਧਰਮ ਦਾ ਰਾਹ ਹੈ।
ਵਿਤ ਤੋਂ ਵੱਧ ਨ ਖਾਣਾ ਤੇ ਨ ਖਰਚ ਕਰਨਾ।
ਵਿਤਹੁ ਬਾਹਰ ਕਦੇ ਕੋਈ ਕੰਮ ਨਹੀਂ ਕਰਨਾ।
ਪਖੰਡ ਤੇ ਦੰਭ ਤਜੇ।
ਦਿਖਾਵੇ ਵਾਲੀ ਜ਼ਿੰਦਗੀ ਸਦਾ ਦੁਖੀ ਕਰਦੀ ਹੈ।
ਜੋ ਸਿੱਖ ਗੁਰੂ ਦਾ ਹੋਵੇ, ਉਸ ਦਾ ਉਪਦੇਸ਼ ਮੰਨਣਾ।
ਅੰਨ ਬਹੁਤੀ ਭੁਖੇ ਲਗੀ ਜੇਵਨਾ।
ਭਰੇ ਤੇ ਭਰਨਾ ਨਾਹੀ।
ਅੰਨ ਛਡਣਾ ਵੀ ਨਾਹੀ।
ਸਵਣਾ ਤਾਂ ਜਾਂ ਬਹੁਤ ਨੀਂਦ ਆਵੇ।
ਨੀਂਦ ਬਿਨਾ ਸਵਣਾ ਨਾਹੀਂ, ਗਫ਼ਲਾਈ ਹੈ।
ਦੇਹੀ ਕੋ ਬਹੁਤ ਦੁਖ ਨਹੀਂ ਦੇਵਣਾ।
ਗੁਰੂ ਦੀ ਸਾਖੀ ਸੁਣਨੀ।
ਸ਼ਬਦ ਗਾਵਨਾ ਸੁਣਨਾ।
ਕੂੜ ਨਾਹੀ ਬੋਲਣਾ।
ਜੇ ਕੋਈ ਗੁਰੂ ਨਾਲੋਂ ਭੁਲਦਾ ਹੋਵੇ ਤਾਂ ਸਮਝਾਵਣਾ।
ਆਪਨੇ ਧਿਰਹੁ ਆਖਣਾ।
ਜੇ ਉਹ ਨਾ ਮੰਨੇ ਤਾਂ ਉਹ ਜਾਣੈ।
ਕਿਰਤ ਕਮਾਈ ਵਿਚੋਂ ਘੱਟ ਤੋਂ ਘੱਟ
ਦਸਵਾਂ ਹਿੱਸਾ ਜ਼ਰੂਰ ਗੁਰ-ਹਿਤ ਦੇਣਾ।
ਕੋਈ ਚੀਜ਼ ਮੂੰਹ ਵਿਚ ਪਾਉਣ ਤੋਂ ਪਹਲਾਂ
ਵਾਹਿਗੁਰੂ ਕਹਿਣ ਨਾਲ ਵਾਹਿਗੁਰੂ
ਬਰਕਤ ਪਾਉਂਦਾ ਹੈ।

# 53. ਵੈਸਾਖੀ



- ਜਿਸ ਦਿਨ ਗੁਰੂ ਨਾਨਕ ਦੇਵ ਜੀ ਨੇ ਹਰਿਦੁਆਰ ਜਾਂ ਗੰਗਾ ਦਾ ਜਲ ਪਿਤ੍ਰਾਂ ਵਲ ਮੂੰਹ ਕਰ ਸੁੱਟਣ ਦੀ ਥਾਂ ਆਪਣੇ ਖੇਤਾਂ ਵਲ ਮੂੰਹ ਕਰ ਕੇ ਗਿਰਾਇਆ ਸੀ, ਉਸ ਦਿਨ ਵੈਸਾਖੀ ਸੀ।
- ਜਿਸ ਦਿਨ ਬਾਉਲੀ ਸਾਹਿਬ ਦਾ ਕੜ ਗੋਇੰਦਵਾਲ ਸਾਹਿਬ ਟੁੱਟਾ ਸੀ, ਉਸ ਦਿਨ ਵੀ ਵੈਸਾਖੀ ਸੀ।
- ਵੈਸਾਖੀ ਵਾਲੇ ਦਿਨ ਹੀ ਪਿੰਗਲੇ ਨੇ ਦੁਖ-ਭੰਜਨੀ ਇਸ਼ਨਾਨ ਕੀਤਾ ਸੀ ਤੇ ਅਰੋਗ ਹੋਆ ਸੀ।

  *ਜਬ ਸੁ (ਕੋਹੜੀ) ਨ੍ਹਾਤ ਤਹਿ ਤਬ ਸੰਕ੍ਰਾਂਤ।*
- ਗੁਰੂ ਹਰਿਕ੍ਰਿਸ਼ਨ ਜੀ ਵੈਸਾਖੀ ਵਾਲੇ ਦਿਨ ਹੀ ਜੋਤੀ ਜੋਤ ਸਮਾਏ ਸਨ।
- ਖਾਲਸੇ ਦੀ ਸਾਜਨਾ ਵੀ ਵੈਸਾਖੀ ਵਾਲੇ ਦਿਨ (30 ਮਾਰਚ, 1699) ਹੀ ਹੋਈ ਸੀ।

- ਜਿਸ ਦਿਨ ਸ੍ਰੀ ਅੰਮ੍ਰਿਤਸਰ ਹਰਿ ਕੀ ਪਉੜੀ ਵਿਖੇ ਭਾਈ ਮਨੀ ਸਿੰਘ ਜੀ ਨੇ ਦੋ ਪਰਚੀਆਂ ਇਕ ਤੇ 'ਫਤਹਿ ਦਰਸ਼ਨ' ਤੇ ਦੂਜੀ ਤੇ 'ਵਾਹਿਗੁਰੂ ਜੀ ਕੀ ਫਤਹਿ' ਲਿਖ ਸੁੱਟੀਆਂ ਸਨ ਤੇ ਪਹਿਲਾਂ 'ਵਾਹਿਗੁਰੂ ਜੀ ਕੀ ਫਤਹਿ' ਹੀ ਤਰ ਆਈ ਸੀ, ਉਸ ਦਿਨ ਵੀ ਵੈਸਾਖੀ (1721) ਹੀ ਸੀ।
- ਜਿਸ ਦਿਨ ਸਭ ਜਥਿਆਂ ਨੇ ਆਪਣੀਆਂ ਅਲੱਗ ਅਲੱਗ ਜਥੇਬੰਦੀਆਂ ਤੋੜ 'ਦਲ ਖਾਲਸਾ' ਬਣਾਇਆ ਸੀ ਉਸ ਦਿਨ (29 ਮਾਰਚ 1749) ਵੀ ਵੈਸਾਖੀ ਸੀ । ਉਸ ਦਿਨ ਇਹ ਗੁਰਮਤਾ ਵੀ ਕੀਤਾ ਸੀ ਕਿ ਪੰਜਾਬ ਨੂੰ ਅਫ਼ਗਾਨ ਸਾਮਰਾਜ ਦਾ ਕਦੇ ਹਿੱਸਾ ਨਹੀਂ ਬਣਨ ਦੇਵਾਂਗੇ।



– ਜਿਸ ਦਿਨ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਦਾ ਰਾਜ ਸਿੰਘਾਸਨ ਸੰਭਾਲਿਆ ਸੀ ਉਸ ਦਿਨ ਵੀ ਵੈਸਾਖੀ ਸੀ (10 ਅਪ੍ਰੈਲ, 1805)।

– ਜਿਸ ਦਿਨ ਇਕ ਬ੍ਰਾਹਮਣ ਦੀ ਪੁਕਾਰ ਤੇ ਕਿ ਉਸ ਦੀ ਨਵ-ਵਿਆਹ ਲਿਆਂਦੀ ਵਹੁਟੀ ਨੂੰ ਕਸੂਰ ਦੇ ਨਵਾਬ ਨੇ ਘਰ ਪਾ ਲਿਆ ਹੈ, ਤਾਂ ਸਿੱਖਾਂ ਕਸੂਰ ਤੇ ਹਮਲਾ ਕਰਨ ਦਾ ਨਿਰਣਾ ਲਿਆ ਸੀ, ਉਸ ਦਿਨ ਵੀ ਵੈਸਾਖੀ ਸੀ (10 ਅਪ੍ਰੈਲ, 1763)।

## 54. ਬਾਈ ਮੰਜੀਆਂ, ਬਵਿੰਜਾ ਪੀੜ੍ਹੇ ਤੇ 72 ਸਿੱਖ



ਇਕ ਸਮੇਂ ਸਿੱਖਾਂ ਗੁਰੂ ਅਮਰਦਾਸ ਜੀ ਪਾਸ ਆ ਬੇਨਤੀ ਕੀਤੀ : ਸੱਚੇ ਪਾਤਸ਼ਾਹ ! ਬਾਦਸ਼ਾਹਾਂ ਦੇ ਬਾਈ ਸੂਬੇ, ਬਵੰਜਾ ਬਾਵਨੀਆਂ, ਸੱਤਰ ਖ਼ਾਨ ਤੇ ਬਹੱਤਰ (72) ਉਮਰਾਵ ਹੋਤੇ ਹੈਂ। ਆਪ ਜੀ ਵੀ ਉਮਤ ਦੀ ਸੰਭਾਲ ਲਈ ਕੋਈ ਐਸਾ ਪ੍ਰਬੰਧ ਕਰੋ !

ਆਪ ਜੀ ਨੇ 22 ਮੰਜੀਆਂ, 52 ਪੀੜ੍ਹੇ, ਅਤੇ 72 ਸਿੱਖਾਂ ਨੂੰ ਥਾਪਿਆ ਕਿ ਥਾਂ-ਥਾਂ ਜਾ ਕੇ ਸਿੱਖੀ ਦ੍ਰਿੜ ਕਰਾਉਣ।

## 55. ਜੇ ਕੋਈ ਬੀਜ ਰਹਿਆ ਹੈ, ਅਵੱਸ਼ ਵੱਢੇਗਾ



ਜਦ ਗੋਇੰਦਵਾਲ ਦੇ ਰਹਿਣ ਵਾਲੇ ਖੋਜਿਆਂ ਨੇ ਗੋਇੰਦਵਾਲ ਦਰਸ਼ਨ ਕਰਨ ਆ ਰਹੀਆਂ ਸੰਗਤਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ ਤਾਂ ਗੁਰੂ ਅਮਰਦਾਸ ਜੀ ਨੇ ਬਚਨ ਕੀਤੇ ਸਨ :

*''ਧੀਰਜ ਨਾਲੋਂ ਕੋਈ ਵੱਡਾ ਤਪ ਨਹੀਂ।''*
*''ਸੰਤੋਖ ਨਾਲੋਂ ਕੋਈ ਵੱਡਾ ਸੁਖ ਨਹੀਂ।''*
*''ਲਾਲਚ ਨਾਲੋਂ ਵੱਡੀ ਕੋਈ ਬੁਰਾਈ ਨਹੀਂ।''*
*''ਦਇਆ ਨਾਲੋਂ ਵੱਡੀ ਕੋਈ ਨੇਕੀ ਨਹੀਂ।''*
*''ਖਿਮਾ ਨਾਲੋਂ ਕੋਈ ਵੱਡਾ ਬਸਤ੍ਰ ਨਹੀਂ।''*
*''ਜੇ ਕੋਈ ਬੀਜ ਰਹਿਆ ਹੈ ਅਵੱਸ਼ ਵੱਢੇਗਾ।''*

# 56. ਮਾਪਿਆਂ ਅਗੇ ਪੁੱਤ ਨ ਮੋਇਆ



ਜਦ ਤਕ ਗੁਰੂ ਅਮਰਦਾਸ ਜੀ ਗੋਇੰਦਵਾਲ ਵਿਖੇ ਰਹੇ ਕਿਸੇ ਮਾਪੇ ਦੇ ਜਵਾਨ ਪੁੱਤਰ ਨੂੰ ਮੌਤ ਨਾ ਆਈ। ਮਹਾਰਾਜ ਨੇ ਇਕ ਮਾਂ ਦਾ ਜਵਾਨ ਪੁੱਤਰ ਮਰਨ ਤੇ ਉਸ ਨੂੰ ਰੋ ਰੋ ਫਾਵੀ ਹੁੰਦੀ ਵੇਖ ਸੁਭਾਵਕ ਬਚਨ ਕੀਤਾ ਸੀ !

*'ਮਾਪਿਆਂ ਅਗੇ ਪੁਤ ਨ ਮਰਸੀ।*
*ਵਿਧਵਾ ਨਾਰ ਨ ਸਤਿਗੁਰ ਕਰਸੀ।''*

ਐਸਾ ਹੀ ਹੋਇਆ।

## 57. ਅਕਬਰ ਦੀ ਅਕੀਦਤ



ਗੁਰੂ ਅਮਰਦਾਸ ਜੀ ਦੇ ਦਰਸ਼ਨ ਪਾ ਅਕਬਰ ਐਸਾ ਕੀਲਿਆ ਗਿਆ ਕਿ ਹਰ ਵੈਸਾਖੀ ਨੂੰ ਜਦ ਤਕ ਜ਼ਿੰਦਾ ਰਹਿਆ ਖਜ਼ਾਨੇ ਵਿਚੋਂ ਅਕੀਦਤ ਵਜੋਂ ਇਕ ਲੱਖ ਪੰਜੀ ਹਜ਼ਾਰ ਰੁਪਿਆ ਨਕਦ ਅਰਦਾਸ ਲਈ ਭੇਜਦਾ ਰਹਿਆ।

''ਮਬਲਗ ਯਕ ਲਖ ਬਿਸਤ
ਪੰਜ ਹਜ਼ਾਰ ਰੁਪਿਆ ਨਕਦ
ਅਜ਼ ਖਜ਼ਾਨਾ ਆਮਰਾ ਸੁਲਤਾਨੀ
ਦਰ ਹਰ ਸਾਲ ਰੋਜ਼-ਇ-ਵੈਸਾਖੀ
ਦਰ ਵਜਹ ਅਰਦਾਸ
ਬਖੁਰਦ'' (ਬੂਟੇ ਸ਼ਾਹ)

ਕਨਿੰਘਮ ਨੇ ਲਿਖਿਆ ਹੈ ਕਿ ਅਕਬਰ ਦੀ ਸੂਰਤ ਵਿਚ ਗੁਰੂ ਅਮਰਦਾਸ ਜੀ ਨੇ ਬੜਾ ਸੁਹਣਾ ਸਰੋਤਾ ਪਾਇਆ। ਜਿਤਨੀ ਦੇਰ ਅਕਬਰ ਗੁਰੂ ਜੀ ਪਾਸ ਬੈਠਾ ਰਹਿਆ ਗੁਰੂ ਬਚਨ ਪੂਰੇ ਧਿਆਨ ਨਾਲ ਸੁਣਦਾ ਰਹਿਆ। (Guru Amardas found in Akbar an attentive listner)

## 58. ਸਿੱਖ ਸ਼ਰਧਾਲੂ ਦੇ ਗੁਣ ਲੱਛਣ

ਗੁਰੂ ਅਮਰਦਾਸ ਜੀ ਨੇ ਇਕ ਵਾਰ ਫ਼ਰਮਾਇਆ ਸੀ, ਕਿ ਉਸੇ ਨੂੰ ਜਾਣੋ ਗੁਰੂ ਦਾ ਸਿੱਖ, ਭਗਤ ਤੇ ਸ਼ਰਧਾਲੂ ਜੋ :



ਸਤੋ ਗੁਣੀ
ਸਮਦਰਸੀ
ਸ਼ਾਂਤ ਚਿਤ
ਉਦਾਰ ਚਿਤ
ਗੁਣ ਗ੍ਰਾਹੀ
ਕੋਮਲ ਚਿਤ
ਨਿਰਭੈ
ਗੰਭੀਰ
ਸਭ ਦਾ ਸਜਨ
ਪ੍ਰਸੰਨ ਮੁੱਖ
ਹਰਿ ਗੁਰ ਭਗਤ ਹੈ

ਅਤੇ

ਲਾਭ ਹਾਨਿ, ਸੁਖ ਦੁਖ, ਮਿਤ੍ਰ ਸਤ੍ਰ, ਮਾਨ-ਅਪਮਾਨ ਵਿਚ ਵਿਆਕੁਲ ਨਹੀਂ ਹੁੰਦਾ।

## 59. ਧਨ ਕਾ ਸੁਭਾਇ

ਗੜ੍ਹਸ਼ੰਕਰ ਦੇ ਵਸਨੀਕ ਗੰਗੂ ਨਾਂ ਦੇ ਖੱਤਰੀ ਨੂੰ ਗੁਰੂ ਦਰੋਂ ਬਰਕਤਾਂ ਪਾ ਕੇ ਪਿਛੋਂ ਮੂੰਹ ਫੇਰਦੇ ਦੇਖ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਸੀ : ਭਈ ਮਾਇਆ ਦਾ ਇਹ ਸੁਭਾਅ ਹੀ ਹੈ ਕਿ ਜਿਸ ਪਾਸ ਹੋਵੇ, ਉਤਨੀ ਦੇਰ ਲਈ ਉਸ ਨੂੰ ਪਾਗ਼ਲ ਬਣਾ ਦੇਂਦੀ ਹੈ।

*ਇਸ ਧਨ ਕਾ ਹੈ ਯਹੀ ਸੁਭਾਇ।*
*ਜਾ ਕੇ ਹੋਇ ਤਿਸ ਕੇ ਬੌਰਾਇ।*

ਪਰ

ਕਬੀਰ ਜੀ ਦਾ ਬਚਨ ਵੀ ਯਾਦ ਰੱਖਣਾ ਕਿ ਇਹ ਕਿਸੇ ਦੀ ਸੱਕੀ ਨਹੀਂ। ਮਾਲਕ ਨੂੰ ਰੋਂਦਿਆਂ ਛੱਡ ਕੇ, ਦੂਜੇ ਦੇ ਘਰ ਜਾ ਬੈਠਦੀ ਹੈ।

*ਖਸਮੁ ਮਰੈ ਤਉ ਨਾਰਿ ਨ ਰੋਵੈ।*
*ਉਸੁ ਰਖਵਾਰਾ ਅਉਰੋ ਹੋਵੈ।*

## 60. ਅਕਬਰ ਸੁਜਾਨ ਤਹਾਂ ਪਗ ਨਹੀਂ ਧਰਾ



ਅਕਬਰ ਜਦ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਹਿਤ ਗੋਇੰਦਵਾਲ ਆਇਆ ਤਾਂ ਕੁਝ ਮੁਸਾਹਿਬਾਂ ਤੇ ਅਹਿਲਕਾਰਾਂ ਨੇ ਉਸ ਦੇ ਰਾਹ ਆਓ-ਭਗਤ ਪ੍ਰਗਟਾਉਣ ਲਈ ਲਾਲ ਰੇਸ਼ਮੀ ਕੱਪੜਾ ਵਿਛਾ ਦਿਤਾ। ਅਕਬਰ ਨੇ ਜਦ ਕੱਪੜਾ ਵਿਛਿਆ ਤੱਕਿਆ ਤਾਂ ਗੁੱਸਾ ਕੀਤਾ ਅਤੇ ਆਪਣੇ ਹੱਥੀਂ ਹਟਾ ਕੇ ਪਰ੍ਹਾਂ ਕਰ ਦਿੱਤਾ ਅਤੇ ਨੰਗੇ ਪੈਰੀਂ ਗੁਰੂ ਦਰਬਾਰ ਆਇਆ :

*ਅਕਬਰ ਸੁਜਾਨ ਤਹਾਂ ਪਗ ਨਹੀਂ ਧਰਾ।*
*ਨਿਜ ਹਾਥ ਉਠਾਇ ਕਿਨਾਰੇ ਕਰਾ।*
*ਪਗ ਪਿਆਦਾ ਚਲ ਆਇਆ ਗੁਰ ਪਾਸ।*
*ਦੇਖਾ ਦਰਸਨ ਜੋਤ ਪ੍ਰਕਾਸ।*

(ਮਹਿਮਾ ਪ੍ਰਕਾਸ਼)

ਨੂਰਾਨੀ ਚਿਹਰਾ ਦੇਖ ਪੁੱਛ ਹੀ ਬੈਠਾ ਕਿ ਖਾਂਦੇ ਕੀ ਹੋ ਕਿ ਇਤਨਾ ਜਲਾਲ ਚਿਹਰੇ ਤੇ ਹੈ ਤਾਂ ਮਹਾਰਾਜ ਨੇ ਕਹਿਆ : ਅਕਬਰ ! ਇਹ ਖਾਣ ਕਰਕੇ ਨਹੀਂ।

*'ਯਹ ਯਾਦਿ ਹੱਕ ਫਲ ਹੈ।'*

## 61. ਗੁਰ ਬੇਟੀ, ਗੁਰ ਪਤਨੀ, ਗੁਰ ਜਣਨੀ



ਇਤਿਹਾਸ ਵਿਚ ਇਕੋ ਬੀਬੀ ਭਾਨੀ ਜੀ ਹੀ ਐਸੇ ਹਨ ਜੋ ਇਕੋ ਵੇਲੇ ਗੁਰੂ ਬੇਟੀ (ਗੁਰੂ ਅਮਰਦਾਸ ਜੀ ਦੀ), ਗੁਰੂ ਸੁਪਤਨੀ (ਗੁਰੂ ਰਾਮਦਾਸ ਜੀ ਦੀ)

ਅਤੇ

ਗੁਰੂ ਜਣਨੀ (ਗੁਰੂ ਅਰਜਨ ਦੇਵ ਜੀ ਦੀ) ਸਨ।

## 62. ਉਮਰ ਬਖਸ਼ੀ

'ਜੋਤਿ ਓਹਾ ਜੁਗਤਿ ਸਾਇ' ਦਸਾਂ ਪਾਤਸ਼ਾਹੀਆਂ ਦੀ ਇਕ ਸੀ। ਸਿਰਫ ਕਾਇਆ ਹੀ ਪਲਟਦੀ ਸੀ ਪਰ ਗੁਰੂ ਅਮਰਦਾਸ ਜੀ ਨੇ ਆਪਣੀ ਆਯੂ ਦੇ ਛੇ ਵਰ੍ਹੇ, ਗਿਆਰਾਂ ਮਹੀਨੇ ਤੇ ਅਠਾਰਾਂ ਦਿਨ ਗੁਰੂ ਰਾਮਦਾਸ ਜੀ ਨੂੰ ਬਖਸ਼ ਕੇ ਸਰੂਪ ਵੀ ਇਕ ਕਰ ਦਿੱਤਾ।

## 63. 'ਸੂਰਜ ਤੇਜ ਮੰਦ ਪਰ ਗਇਉ'



ਗੁਰੂ ਅਮਰਦਾਸ ਜੀ ਜਦ ਜੋਤੀ ਜੋਤ ਸਮਾਏ ਤਾਂ ਸਭ ਦੇਖ ਹੈਰਾਨ ਹੋਏ ਕਿ ਉਸ ਸਮੇ ਸੂਰਜ ਦਾ ਤੇਜ ਮੰਦ ਪੈ ਗਿਆ ਅਤੇ ਗੋਇੰਦਵਾਲ ਦਾ ਸਾਰਾ ਵਾਤਾਵਰਨ ਸੁਗੰਧਿਤ ਹੋ ਗਿਆ। ਗੁਰੂ ਜੀ ਦੇ ਪ੍ਰਭੂ ਪਜਾਨੇ ਵੇਲੇ ਇੰਜ ਪ੍ਰਤੀਤ ਹੋ ਰਹਿਆ ਸੀ ਕਿ ਕੋਈ ਮਧੁਰ-ਮਧੁਰ ਸੰਗੀਤ ਚਲ ਰਹਿਆ ਹੈ।

*''ਸੂਰਜ ਤੇਜ ਮੰਦ ਪਰ ਗਇਉ।*
*ਅਨਿਕ ਪ੍ਰਕਾਸ ਅਪਰ ਬਿਧੀ ਭਇਉ।''*

## 64. ਆਢ ਦਾਮੁ ਕਿਛ ਪਇਆ ਨ ਬੋਲਕ



ਗੁਰੂ ਅਮਰਦਾਸ ਜੀ ਜਦ 'ਲੋਕ ਉਧਰਨ ਅਰਥਾ' ਤੀਰਥਾਂ ਤੇ ਗਏ ਤਾਂ ਜਮਨਾ ਪਾਰ ਕਰਨ ਵੇਲੇ ਮਹਿਸੂਲੀਆਂ ਨੇ ਕਰ (Toll Tax) ਉਗਰਾ-ਹਣਾ ਚਾਹਿਆ। ਮਹਾਰਾਜ ਨੇ ਨ ਸਿਰਫ ਆਪ ਕਰ ਦੇਣ ਤੋਂ ਇਨਕਾਰ ਕੀਤਾ ਸਗੋਂ ਸੰਗਤਾਂ ਨੂੰ ਵੀ ਨਾਲ ਲੈ ਕੇ ਬਗੈਰ ਕਰ ਦਿਤੇ ਲੰਘ ਗਏ। ਮਹਿਸੂਲੀਏ ਮੂੰਹ ਹੀ ਤੱਕਦੇ ਰਹਿ ਗਏ। ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਵਿਚ ਗਵਾਹੀ ਭਰਦੇ ਲਿਖਿਆ :

''ਤ੍ਰਿਤੀਆ ਆਏ ਸੁਰਸਰੀ<br>
ਤਹ ਕਉਤਕ ਚਲਤੁ ਭਇਆ<br>
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ<br>
ਕਿਨੈ ਆਢੁ ਦਾਮੁ ਲਇਆ।<br>
ਆਢੁ ਦਾਮੁ ਕਿਛੁ ਪਇਆ ਨ ਬੋਲਕ<br>
ਜਾਗਾਤੀਆ ਮੋਹਣ ਮੁੰਦਣਿ ਪਈ।<br>
ਭਈ ਹਮ ਕਰਹ ਕਿਆ<br>
ਕਿਸ ਪਾਸ ਮਾਂਗਹਿ<br>
ਸਭ ਭਾਗਿ ਸਤਿਗੁਰ ਪਿਛੈ ਪਈ।<br>
ਜਾਗਾਤੀਆਂ ਉਪਾਵ ਸਿਆਣਪ ਕਰ ਵੀਚਾਰ ਡਿਠਾ<br>
ਭੰਨਿ ਬੋਲਕਾਂ ਸਭ ਉਠ ਗਇਆ

(ਗੁਰੂ ਗ੍ਰੰਥ ਸਾਹਿਬ ਪੰਨਾ-1117)

## 65. ਅੱਖਰਾਂ ਦਾ ਰੁਮਾਂਸ

ਭਾਈ ਨੰਦ ਲਾਲ ਜੀ ਨੇ ਆਪਣੀ ਗੰਜਨਾਮਾ ਨਾਂ ਦੀ ਲੇਖਣੀ ਵਿਚ ਗੁਰੂ ਪਾਤਸ਼ਾਹਾਂ ਦੇ ਨਾਵਾਂ ਦੇ ਹਿੱਸਿਆਂ ਨੂੰ ਲੈ ਕੇ ਗੁਰੂ ਸ਼ਖ਼ਸੀਅਤ ਦੀ ਕਲਮੀ ਤਸਵੀਰ ਐਸੀ ਖਿੱਚੀ ਹੈ ਕਿ ਪੜ੍ਹਦੇ ਹੀ ਬਣਦੀ ਹੈ।

**ਗੁਰੂ ਨਾਨਕ** : ਪਵਿੱਤਰ ਨਾਨਕ ਨਾਮ ਦੇ ਦੋਵੇਂ ਨੂਨ (ن) ਨਿਆਮਤਾਂ ਬਖਸ਼ਣ ਵਾਲੇ ਅਤੇ ਸਦਾ ਸਹਾਈ ਹੋਣ ਦੇ ਲਖਾਇਕ ਹਨ। ਵਿਚਕਾਰਲਾ ਅਲਿਫ਼ ਪ੍ਰਗਟਾਂਦਾ ਹੈ ਕਿ ਉਹ ਨਿਰੋਲ ਅਕਾਲ ਪੁਰਖ ਦੀ ਗੱਲ ਕਰਨ ਆਏ ਹਨ ਅਤੇ ਆਖ਼ਰੀ ਕਾਫ਼ (ک) ਸਾਰੇ ਸੰਸਾਰ ਤੇ ਹਮੇਸ਼ਾ ਪ੍ਰਗਟਾਂਦਾ ਰਵ੍ਹੇਗਾ ਕਿ ਉਨ੍ਹਾਂ ਵਰਗਾ ਨ ਕੋ ਹੋਆ ਹੈ ਅਤੇ ਨ ਹੋਵੇਗਾ।



*''ਹਰ ਦੋ ਨੂਨੇ ਨਾਮ ਪਾਕਸ਼ ਨਜੀਮ ਵ ਨਸੀਰ*

*ਵ*

*ਅਲਿਫ਼ ਮਯਾਨਾ ਅਹਿਦ ਵ ਕਾਫ਼ ਆਖਰੀਰਾ*

*ਆਖਰੀ ਕਬੀਰ।''*

**ਗੁਰੂ ਅੰਗਦ** : ਇਕ ਗੱਲ ਚੰਗੀ ਤਰ੍ਹਾਂ ਸਮਝ ਲਵੋ ਕਿ ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ ਇਕੋ ਸੁਅਲੇ ਦੀਆਂ ਚੰਗਿਆੜੀਆਂ ਹਨ। ਜੋ ਸੱਚ ਤੋਂ ਸਿਵਾ ਸਭ ਕੁਝ ਸਾੜ ਸੁਆਹ ਕਰ ਦੇਂਦੀਆਂ ਹਨ।

*''ਦਰ ਹਕੀਕਤ ਅਹਿਦ ਵ ਬਜ਼ਾਹਰ ਦੋ ਸ਼ੁਅਲਾ*
*ਮਾ ਸਵਾ ਅਲਹਕ ਸੋਜ਼ ਮਤਾਆਇ।''*

ਉਨ੍ਹਾਂ ਦੇ ਪਾਵਨ ਨਾਂ ਦਾ **ਅਲਿਫ਼** ਦਰਸਾ ਰਹਿਆ ਹੈ ਕਿ ਉਨ੍ਹਾਂ ਦੇ ਵਿਹੜੇ ਅਮੀਰ ਗ਼ਰੀਬ, ਫ਼ਕੀਰ ਤੇ ਦੁਨੀਆਦਾਰ ਵੱਡੇ ਛੋਟੇ ਇਕੋ ਜਹਿਆ ਮਾਣ ਪਾਉਂਦੇ ਹਨ। ਉਨ੍ਹਾਂ ਦੇ ਘਰ ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ।



ਉਨ੍ਹਾਂ ਦੇ ਨਾਂ ਵਿਚ ਆਈ ਸਚਾਈ ਨਾਲ ਭਰੀ **ਨੂਨ** ਦੀ ਸੁਗੰਧੀ ਛੋਟੇ ਵੱਡੇ, ਕੰਮੀ ਕਮੀਨ ਨੂੰ ਵੀ ਖ਼ੁਸ਼ਬੂ ਨਾਲ ਭਰ ਦੇਂਦੀ ਹੈ। ਜੀਵਨ ਮੁਅੱਤਰ ਕਰ ਦੇਂਦੀ ਹੈ।

ਨਾਂ ਦਾ ਅਗਲਾ ਅੱਖਰ **ਗਾਫ਼** ਪਿਆ ਪ੍ਰਗਟਾਂਦਾ ਹੈ ਕਿ ਉਹ ਸਾਰੇ ਜਹਾਨ ਦੀ ਅਗਵਾਈ ਕਰਕੇ ਉਸ ਵਾਹਿਗੁਰੂ ਦੇ ਲੜ ਲਗਾ ਰਹੇ ਹਨ ਜਿਸ ਦੀ ਪਾਤਸ਼ਾਹੀ ਸਦਾ ਕਾਇਮ ਹੈ ਅਤੇ ਜੋ ਸਦਾ ਚੜ੍ਹਦੀਆਂ ਕਲਾਂ ਵਿਚ ਵਿਚਰਦਾ ਹੈ। ਐਸੀ ਅਗਵਾਈ ਦੇ ਰਹੇ ਹਨ ਕਿ ਲੋਕਾਂ ਵਿਚੋਂ ਮਾਯੂਸੀ ਮੂਲੋਂ ਮੁੱਕ ਰਹੀ ਹੈ।

ਨਾਂ ਦਾ ਅੰਤਿਮ ਅੱਖਰ **ਦਾਲ**, ਇਸ ਗੱਲ ਦਾ ਜ਼ਾਮਨ ਹੈ ਕਿ ਉਨ੍ਹਾਂ ਦੀ ਤਾਲੀਮ ਹਰ ਦੁੱਖ ਤੇ ਦਰਦ ਦੀ ਦਵਾ ਹੈ ਅਤੇ ਉਹ ਆਪੂੰ ਸਦਾ ਇਕ ਰੰਗ ਵਿਚ ਰਹਿੰਦੇ ਹਨ।

ਅਵਲੀਂ **ਅਲਿਫ਼** ਨਾਮਿ ਪਾਕਸ਼
ਆਹਾਤਾ ਗੀਰ ਫ਼ੈਜ਼ ਵ ਫ਼ਜ਼ਲ ਬਰ ਅੰਦਰ
ਵ ਕਸੀਰ ਵ ਹਰ ਅਮੀਰ ਵ ਫਕੀਰ
ਵ ਸ਼ਮੀਮੇ ਨੂਨੇ ਹਕੀਕਤ ਮਸ਼ਹੂਨਸ਼ ਨਵਾਜ਼ੰਦਾ
ਹਰ ਫਕੀਰ ਰ ਕਤਮੀਰ ਵ ਅਦਨਾ ਵ ਕਬੀਰ
ਕਾਫ਼-ਇ-ਫਾਰਸੀਸ਼ ਗਾਮਜ਼ਨੇ ਦੀਵਾਨ-ਇ-ਅਜ਼ਲ
ਵ ਗਜਹਾਂ ਖਦਯੂਲਮ-ਇ-ਅਜ਼ਲ

ਵ

ਦਾਲ-ਇ-ਆਖਰਸ਼ ਦਵਾਇ ਹਰ ਅਲਮ

ਵ

ਬਰ ਤਰਾਜ਼ ਬੇਸ਼ ਵ ਕਮ।

**ਗੁਰੂ ਅਮਰਦਾਸ :**

ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਦਾ ਇਤਨਾ ਪ੍ਰਤਾਪ ਹੈ ਕਿ ਮਲਕਉਲ ਮੌਤ ਉਸ ਦੇ ਜ਼ੇਰ ਹੈ ਅਤੇ ਧਰਮ ਰਾਜ ਉਨ੍ਹਾਂ ਕੋਲੋਂ ਪੁੱਛ ਕੇ ਹੀ ਲੇਖੇ ਕਰਦਾ ਹੈ।

ਮਲਕਉਲ ਮੌਤ

ਗਾਲਬ ਮਗ਼ਲੂਬਸ਼

ਵ

ਮਲਕੂਤ ਮਹਾਸਬ

ਮਹਿਸੂਬਸ਼।

ਉਨ੍ਹਾਂ ਦੇ ਪਵਿੱਤਰ ਨਾਮ ਦਾ ਪਹਿਲਾ ਅਲਿਫ਼ ਹਰ ਭਟਕੇ ਬੰਦੇ ਲਈ ਸੁਖ ਸ਼ਾਂਤੀ ਬਖ਼ਸ਼ਣ ਵਾਲਾ ਹੈ।

ਉਨ੍ਹਾਂ ਦੇ ਨਾਂ ਦੀ ਮੁਬਾਰਕ ਮੀਮ ਪਈ ਪ੍ਰਗਟਾਂਦੀ ਹੈ ਕਿ ਉਨ੍ਹਾਂ ਦਾ ਨਾਂ ਕੰਨੀ ਪਿਆਂ ਹੀ ਲਾਚਾਰਾਂ ਤੇ ਨਿਆਸਰਿਆਂ ਨੂੰ ਤਸੱਲੀ ਮਿਲ ਜਾਂਦੀ ਹੈ। ਉਨ੍ਹਾਂ ਦੇ ਨਾਮ ਵਿਚ ਆਈ ਖੁਸ਼ ਕਿਸਮਤ 'ਰੇ' ( ر ) ਚਮਕਦੇ ਚਿਹਰੇ ਦੀ ਲਖਾਇਕ ਹੈ ਅਤੇ ਨੇਕ ਬਖ਼ਤ ਦਾਲ ( د ) ਹਰ ਨਿਰਾਸ਼ੇ ਦੀ ਆਸ ਪੂਰਤੀ ਹੈ।

ਉਨ੍ਹਾਂ ਦੇ ਨਾਮ ਵਿਚ ਆਇਆ ਦੂਜਾ ਅਲਿਫ਼ ਪਾਪੀਆਂ ਨੂੰ ਵੀ ਪਨਾਹ ਦਾ ਸੂਚਕ ਹੈ ਅਤੇ ਆਖ਼ਰੀ ਸੀਨ ( س ) ਪਿਆ ਦਰਸਾਂਦਾ ਹੈ ਕਿ ਉਨ੍ਹਾਂ ਪਾਸ ਬੈਠਿਆਂ ਵਾਹਿਗੁਰੂ ਜਿਤਨੀ ਠੰਢ ਮਿਲਦੀ ਹੈ।

ਅਲਫਿ ਨਾਮ ਕੁਦਸੇਸ਼ ਅਰਾਮ ਬਖ਼ਸ਼-ਇ-ਹਰ ਆਵਾਰਾ।

ਵ

ਮੀਮ ਫਰੌਖ਼ ਤਨਜ਼ੀਮਸ ਮੁਸਤਮਜਾਨੇ ਹਰ ਬੇਚਾਰਾ।

ਰਾਇ ਮਮੀਨਤ ਆਰਾਇਸ਼ ਰਜਾਜ਼-ਇ-ਜਾਵੇਦ।

ਦਾਲ-ਇ-ਸਾਅਦਤ-ਇ ਅਸ਼ਤਮਾਲਸ਼

ਦਸਤਗੀਰ-ਇ-ਹਰ ਨਾ ਉਮੀਦ।

ਅਲਿਫ ਸਾਨੀ ਅਸ਼ ਅਮਾਨ-ਇ-ਹਰ ਮੁਜਰਮ
ਵ ਸਅ ਕਾਰ।
ਸੀਨ-ਇ-ਆਖਰੀਸ਼ ਸਾਇਆ
ਕਰਦਗਾਰ।

**ਗੁਰੂ ਰਾਮਦਾਸ :**

ਭਾਈ ਜੀ ਕਹਿੰਦੇ ਹਨ ਕਿ ਗੁਰੂ ਰਾਮਦਾਸ ਦਾ ਨਾਂ ਲਿਆਂ ਪਾਪਾਂ ਦੀ ਮੈਲ ਜੋ ਕਈ ਜਨਮਾਂ ਤੋਂ ਚੰਬੜੀ ਹੁੰਦੀ ਹੈ, ਧੁਲ ਜਾਂਦੀ ਹੈ। ਫਿਰ ਪਾਪ ਨੇੜੇ ਵੀ ਨਹੀਂ ਆਉਂਦੇ।

''ਕਿ ਨਾਮ-ਇ-ਫਰਖਸ਼ ਬਰ ਜ਼ੁਬਾਂ ਰਾ ਨੰਦ
ਗਰਦ-ਇ-ਮਾਅਸੀਅਤ ਵ ਜੁਰਮ ਕਿ
ਦਾਸ਼ਤ ਅਜ਼ ਦਾਮਨ ਵਜੂਦ ਬਰ ਆਫਸ਼ਾ ਨੰਦ।''

ਉਨ੍ਹਾਂ ਦੇ ਨਾਂ ਵਿਚ ਆਈ ਹੱਦ ਦਰਜੇ ਦੀ ਬਖਸ਼ਿਸ਼ ਕਰਨ ਵਾਲੀ ਰੇ (ر) ਹਰ ਜਿਸਮ ਵਿਚ ਰੂਹ ਫੂਕ ਦੇਂਦੀ ਹੈ। ਨਾਂ ਦਾ ਪਹਿਲਾ ਅਲਿਫ ਪਿਆ ਦਸਦਾ ਹੈ ਕਿ ਉਨ੍ਹਾਂ ਤੱਕ ਕਿਸੇ ਦੀ ਰਸਾਈ ਨਹੀਂ ਹੋ ਸਕਦੀ। ਉਨ੍ਹਾਂ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ।

ਉਨ੍ਹਾਂ ਦੇ ਨਾਂ ਵਿਚ ਆਈ ਮੀਮ (م) ਪਈ ਦਸਦੀ ਹੈ ਕਿ ਉਹ ਰੱਬ ਦੇ ਪਿਆਰੇ ਹਨ ਤੇ ਮਿਹਰਾਂ ਦੀ ਮੂਰਤ ਹਨ।

ਉਨ੍ਹਾਂ ਦੇ ਨਾਮ ਦੀ ਦਾਲ ਸਮੇਤ ਅਲਿਫ (دا) ਦੇ ਪਈ ਪ੍ਰਗਟਾਂਦੀ ਹੈ ਕਿ ਉਹ ਵਾਹਿਗੁਰੂ ਵਿਚ ਸਦਾ ਲੀਨ ਰਹਿੰਦੇ ਹਨ ਅਤੇ ਉਨ੍ਹਾਂ ਦੇ ਨਾਂ ਦਾ ਆਖ਼ਰੀ ਸੀਨ (س) ਇਸ ਗੱਲ ਦਾ ਲਖਾਇਕ ਹੈ ਕਿ ਉਹ ਉਤੇ-ਥੁੜੇ (ਬੇਕਸਾਂ) ਦੇ ਯਾਰ ਹਨ ਅਤੇ ਇਥੇ ਉਥੇ, ਹਲਤ ਪਲਤ ਸਭਨੀ ਥਾਈਂ ਦੋਹਾਂ ਜਹਾਨਾਂ ਵਿਚ ਸਹਾਈ ਹਨ।

ਰੇ ਅਜ਼ੇ ਕਰਾਮਤ ਇੰਤਹਾਇਸ਼ ਰੂਹ ਹਰ ਜਿਸਮ।
ਅਲਫ ਬਾਦੀ ਆਲਾਅ ਤਰ ਅਜ਼ ਇਸਮ।
ਮੀਮ ਸਰਾ ਪਾ ਤਕਰਮੇਸ਼ ਮਹਿਬੂਬੇ
ਸੁਬਹਾਨ ਅਲਅਜ਼ੀਮ
ਵ
ਦਾਲ ਬਾ ਅਲਫਿਸ਼ ਦਾ ਨਮ ਬਾ ਹਕ ਮਕੀਮ।

ਸੀਨ-ਇ-ਆਖਰੀਸ਼ ਸਰ ਫਰਾਜ਼ਿ
ਹਰ ਬੇਕਸ ਵ ਬਦਸਤਗੀਰੀ
ਹਰ ਦੋ ਆਲਮ ਰਾ ਬਸ।



**ਗੁਰੂ ਅਰਜਨ** ( گرو )

ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਗੁਰੂ ਅਰਜਨ ਰੱਬ ਵਿਚ ਹਨ ਤੇ ਰੱਬ ਉਨ੍ਹਾਂ ਦੀ ਜ਼ਾਤ ਵਿਚ ਹੈ। ਉਹ 'ਪਰ-ਤਖਿ ਹਰਿ' ਹਨ ''ਊ ਦਰ ਹੱਕ ਵ ਹੱਕ ਦਰ ਜ਼ਾਤਸ਼''। ਉਨ੍ਹਾਂ ਦੇ ਨਾਂ ਵਿਚ ਆਈ ਅਲਿਫ਼ ਪਈ ਪ੍ਰਗਟਾਂਦੀ ਹੈ ਕਿ ਜਿਵੇਂ ਰੱਬ ਨੇ ਸੰਸਾਰ ਨੂੰ ਇਕ ਲੜੀ ਵਿਚ ਪ੍ਰੋ ਏਕਤਾ ਭਰ ਦਿਤੀ ਹੈ ਤਿਵੇਂ ਉਨ੍ਹਾਂ ਹਰ ਉਸ ਨੂੰ ਜਿਸ ਨੂੰ ਸਮਾਜ ਧਿਕਾਰ ਪਰ੍ਹਾਂ ਕਰਦਾ ਸੀ, ਇਕ ਥਾਂ ਬਿਠਾ ਕੇ ਪੂਰਾ ਆਦਰ ਦਿਤਾ ਹੈ। ਜਿਸ ਦੀ ਉਦਾਹਰਨ ਗੁਰੂ ਗ੍ਰੰਥ ਸਾਹਿਬ ਹੈ ਜਿਥੇ ਰਵਿਦਾਸ ਤੇ ਬੇਣੀ ਇਕ ਥਾਂ ਬੈਠੇ ਹਨ। ਜਿਥੇ ਜੈਦੇਵ ਤੇ ਨਾਮਦੇਵ ਇਕੋ ਜਿਹਾ ਮਾਣ ਪਾਂਦੇ ਹਨ।

ਖੁਸ਼ੀ ਦੇਣ ਵਾਲੀ 'ਰੇ' ਇਸ ਗੱਲ ਦੀ ਸੂਚਕ ਹੈ ਕਿ ਉਹ ਹਰ ਨਿਮਾਣੇ ਤੇ ਥੱਕੇ-ਮਾਂਦੇ ਦੇ ਮਿਤ੍ਰ ਹਨ।

ਰੱਬ ਜਿਤਨੀ ਠੰਢ ਪਾਉਣ ਵਾਲੀ ਜੀਮ ( ج ), ਸਿਦਕਵਾਨਾਂ ਦੀ ਰੂਹ ਨੂੰ ਤਾਜ਼ਗੀ ਬਖਸ਼ਦੀ ਹੈ ਅਤੇ ਰਹਿਮਤਾਂ ਵੰਡਣ ਵਾਲੀ ਨੂੰਨ ( ن ) ਸਰਧਾਵਾਨਾਂ ਨੂੰ ਨਿਵਾਜਣ ਦਾ ਨਿਸ਼ਾਨ ਹੈ।

''ਅਲਿਫ਼ ਨਾਮ ਅਹਿਦੀਅਤ
ਇੰਤਜ਼ਾਮਸ਼ ਅਜਾਂਨਤ ਬਖਸ਼
ਹਰ ਨਾ ਉਮੀਦ ਵ ਗਾਂਦਹ

ਵ

'ਰ' ਈ ਰਾਹਤ ਅਫਜ਼ਾਹਿਸ਼

ਰਫ਼ੀਨੇ ਹਰ ਜ਼ਲੀਲ ਵ ਦਰਮਾਂਦਹ।

ਵ

ਜੀਮ ਹੱਕ ਨਸੀਮਸ਼ ਜਾਂ ਫ਼ਾਇਜ਼ੰਦਹ

ਅਰਾਦਤ ਗਜ਼ੀਨਾ।

ਵ

'ਨੂਨੇ' ਫ਼ੈਜ਼ ਮਕਰੂਨਸ਼ ਨਵਾਜ਼ੰਦਹ ਅਕੀਦਤ ਆਈਨਾ।

**ਗੁਰੂ ਹਰਿ ਗੋਬਿੰਦ ( ہرگوبند )**

ਭਾਈ ਜੀ ਲਿਖਦੇ ਹਨ ਕਿ ਗੁਰੂ ਹਰਿਗੋਬਿੰਦ ਜੀ ਦੀ ਤੇਗ ਸ਼ਤ੍ਰੂਆਂ ਨੂੰ ਸਦੀਵੀ ਤੌਰ ਤੇ ਸ਼ਾਂਤ ਕਰਨ ਵਾਲੀ ਹੈ ਅਤੇ ਤੀਰ ਪੱਥਰਾਂ ਨੂੰ ਵੀ ਤੋੜ ਚੂਰ ਕਰ ਦੇਂਦੇ ਹਨ।

ਤੇਗਸ਼ ਦੁਸ਼ਮਣ ਅਫਗਨ

ਵ

ਤੀਰਸ਼ ਖਾਰਾ ਸ਼ਿਕਨ।

ਉਹ ਦਰਵੇਸ਼ੀ ਤੇ ਬਾਦਸ਼ਾਹੀ (ਮੀਰੀ ਪੀਰੀ) ਦੋਹਾਂ ਕਰ ਕੇ ਪ੍ਰਸਿਧ ਹਨ।

*ਹਮ ਅਜ਼ ਫ਼ੁਕਰੋ ਹਮ*

*ਸਲਤਨਤ ਨਾਮਵਰ।*

ਉਨ੍ਹਾਂ ਦੇ ਨਾਂ ਵਿਚ ਪਹਿਲੀ 'ਹੇ' ਵਾਹਿਗੁਰੂ ਦੇ ਨਾਮ ਨੂੰ ਪ੍ਰਗਟਾ ਰਹੀ ਹੈ ਅਤੇ ਇਥੇ ਉਥੇ ਦੋ ਜਹਾਨਾਂ ਵਿਚ ਅਗਵਾਈ ਬਖਸ਼ਦੀ ਹੈ।

ਰਹਿਮਤਾਂ ਵੰਡਨ ਵਾਲੀ 'ਰੇ' ਦੱਸ ਰਹੀ ਹੈ ਕਿ ਉਹ ਹਰ ਇਕ ਅੱਖ ਦਾ ਤਾਰਾ ਹੈ। ਸਭ ਵਿਚ ਚਮਕ ਉਨ੍ਹਾਂ ਕਰਕੇ ਹੈ। ਹਰ ਇਕ ਨੂੰ ਖ਼ੁੱਦਦਾਰ ਬਣਾ ਦੇਂਦੀ ਹੈ।

ਫਾਰਸੀ ਕਾਫ਼ ਭਾਵ ਗਾਫ਼ ( گ ) ਰੱਬੀ ਭਾਹ ਵਾਲਾ ਮੋਤੀ ਹੈ ਅਤੇ ਪਹਿਲੀ 'ਵ' ਜਿੰਦਾਂ ਨੂੰ ਤਾਜ਼ਗੀ ਦੇਣ ਵਾਲਾ ਗੁਲਾਬ ਹੈ। ਉਨ੍ਹਾਂ ਦੇ ਨਾਮ ਦੀ ਸਦੀਵੀ ਜਾਨ ਬਖਸ਼ਣ ਵਾਲੀ 'ਬੇ' ਸਦੀਵੀ ਸੱਚ ਦਾ ਚਾਨਣ ਹੈ ਅਤੇ ਨੇਕੀ ਭਰਿਆ 'ਨੂਨ' ਪਿਆ ਦਸਦਾ ਹੈ ਕਿ ਉਹ ਬਾਣੀ ਨੂੰ ਜੀ

ਰਹੇ ਹਨ। ਬਾਣੀ ਅਨੁਸਾਰ ਉਨ੍ਹਾਂ ਦਾ ਜੀਵਨ ਪੂਰਨ ਤੌਰ ਤੇ ਢਲਿਆ ਹੈ।

ਆਖਰੀ 'ਦਾਲ' ਪਦੀ ਦਸਦੀ ਹੈ ਕਿ ਉਹ ਸਭ ਲੁੱਕੇ ਛੁੱਪੇ ਤੇ ਜ਼ਾਹਿਰ ਭੇਦਾਂ ਦੇ ਜਾਣੂੰ ਹਨ। ਉਨ੍ਹਾਂ ਕੋਲੋਂ ਕੁਝ ਛੁਪਿਆ ਨਹੀਂ। ਉਹ ਅੰਤਰਜਾਮੀ ਹਨ।

'ਹਾ' ਈਂ ਨਾਮੇ ਹੁਜੀਤ ਅਰਤਸਾਮਸ਼ ਹਾਦੀਏ ਕੁ ਨੈਨ।
'ਰ' ਈਂ ਰਹਮਤ ਇਕਤਸ਼ਾਇਸ਼ ਰੋਸ਼ਨੀ ਹਰ ਐਨ।
'ਕਾਫ਼' ਫਾਰਸੀਸ਼ ਗੋਹਰ ਹਕ ਜਲੋ।
'ਵਾਉ' ਬਾਦੀ ਦਰਦ ਅਲਮਾ ਮਬਾਈ।
ਜਾਂ ਫਜ਼ਾਈ ਅਬਦ ਜ਼ਿਆਇਸ਼।
ਬਾਕੀ ਬਾਲਾ ਹਕ

ਵ

ਸ਼ਮੀਮ 'ਨੂਨ' ਫਰਖ਼ ਮਜ਼ਮੂਨਸ਼ ਨਯਮ ਜਾਵਦਾਨੀ ਨਸਕ
'ਦਾਲ' 'ਆਖ਼ਰਸ਼ ਦਾਨਾਈ ਬਾਤਨ ਵ ਜ਼ਾਹਰ

ਵ



ਅਸਰਾਰ ਗੈਬ ਵ ਸ਼ਹਵਦ ਬਰ ਦਿਲਸ਼ ਬਾਹਰ।

ਗੁਰੂ ਹਰਿ ਰਾਇ(ہر رائے)[1]

ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਜੋ ਬਾਦਸ਼ਾਹ ਬਣੇ ਨਿਆਮਤਾਂ ਤੇ ਵਡਿਆਈਆਂ ਦੂਜਿਆਂ ਨੂੰ ਦੇਂਦੇ ਹਨ ਉਹ ਹੀ ਬਾਦਸ਼ਾਹ ਗੁਰੂ ਹਰਿਰਾਇ ਜੀ ਦੇ ਦਰਸ਼ਨਾਂ ਨੂੰ ਤਰਸਦੇ ਰਹਿੰਦੇ ਹਨ :

1. ਭਾਈ ਨੰਦ ਲਾਲ ਜੀ ਗੁਰੂ ਹਰਿ ਰਾਇ ਜੀ ਨੂੰ ਸਦਾ ਕਰਤਾ ਹਰ ਰਾਇ ਕਰਕੇ ਲਿਖਦੇ ਹਨ।

*'ਮਨਅਮ ਅਲਫਜ਼ਾਲ ਖ਼ੁੱਦ ਤਾਲਬਸ਼'*

ਬਾਦਸ਼ਾਹ ਵੀ ਹਨ ਤੇ ਦਰਵੇਸ਼ ਵੀ : 'ਸੁਲਤਾਨ ਹਮ ਦਰਵੇਸ਼' ਅਤੇ ਕਮਜ਼ੋਰਾਂ ਤੇ ਨਿਆਸਰਿਆਂ ਦੇ ਯਾਰ ਹਨ।

*'ਯਾਰਿ ਮੁਤਜ਼ਰੱਰਆਂ'*

ਉਨ੍ਹਾਂ ਦੇ ਮੁਬਾਰਕ ਨਾਂ ਦਾ 'ਕਾਫ਼' ਰੱਬ ਦੇ ਨਿਕਟਵਰਤੀਆਂ 'ਤੇ ਰਹਿਮਤਾਂ ਕਰਨ ਦਾ ਸੂਚਕ ਹੈ ਅਤੇ ਸੱਚ ਵਲ ਝੁਕੀ ਹੋਈ 'ਰੇ' ਫਰਿਸ਼ਤਿਆਂ ਲਈ ਅਮਰ ਰਸ ਹੈ। ਉਨ੍ਹਾਂ ਦੀ 'ਅਲਿਫ਼' ਸਮੇਤ 'ਤੇ' ਪਈ ਦਸਦੀ ਹੈ ਕਿ ਆਪਣੇ ਵਰਗੇ ਕਿਸੇ ਨੂੰ ਸਮਝਣ ਵਾਲੇ ਰੁਸਤਮ ਜਾਂ ਬਹਾਦਰ ਤੇ ਬਹਮਨ ਵਰਗੇ ਪਹਿਲਵਾਨਾਂ ਨੂੰ ਢਾਹ ਹਰਾਉਣ ਜੋਗ ਹੈ। ਪੰਜਾ ਮਰੋੜ ਕੇ ਰਖ ਦੇਂਦੀ ਹੈ।

ਅਜ਼ ਨਾਮੇ ਫਰਖਸ਼ 'ਕਾਫ਼' ਕਰਾਮਤ ਕਦ ਬਿਆਂ।

ਵ

'ਰ' ਈਂ ਹੱਕ ਗਰ ਈਸ਼ ਰਜਾਹਿ ਕੁਦੁਸਿਆਂ।

'ਤ' ਈਂ ਬ ਅਲਿਫ਼ ਉ ਤਾਬ ਦਹ ਪੰਜਾ ਤਹਿਮਤਨਾਨਿ ਫਲਕ ਜਦ।

ਉਨ੍ਹਾਂ ਦੇ ਨਾਂ ਦੀ 'ਹੇ' ਸਮੇਤ 'ਰ' ਅਸਮਾਨ ਜਿਤਨਾ ਦਬਦਬਾ ਰੱਖਣ ਰਾਲੇ ਸ਼ਸਤ੍ਰਧਾਰੀਆਂ ਨੂੰ ਜ਼ੇਰ ਕਰਨ ਦਾ ਸੂਚਕ ਹੈ ਅਤੇ 'ਰੇ' ਸਮੇਤ ਅਲਿਫ਼ ਦੇ ਬੱਬਰ ਸ਼ੇਰਾਂ ਨੂੰ ਵੀ ਪਾਲਤੂ ਬਣਾ ਦੇਂਦੀ ਹੈ ਅਤੇ ਅੰਤਮ 'ਯੇ' ਹਰ ਆਮ ਖਾਸ ਦੀ ਸਹਾਈ ਹੈ।

*'ਰ' ਵ 'ਹ' ਈਂ ਬਾਰ ਈਸ਼ ਹਜ਼ੀਮਤ*

*ਅਫ਼ਗਨ ਫਲਕ ਹੈਬਤਨਾਨਿ ਸਲਹ ਸੂਰ।*

*'ਰ' ਈਂ ਰਾ ਅਸੁਰ ਬਰ ਗਰਮੀਨ ਰਾਮ।*

*ਵ*

*ਯਾ ਈਂ ਆਖਰਿਸ਼ 'ਯਾ ਦਰ-ਇ-ਖਾਸ ਵ ਆਮ'*

**ਗੁਰੂ ਹਰਿ ਕਿਸ਼ਨ** ( ہر کِشَن )

ਭਾਈ ਜੀ ਕਹਿੰਦੇ ਹਨ ਕਿ ਗੁਰੂ ਹਰਿਕਿਸ਼ਨ ਦੇ ਪਾਵਨ ਵਜੂਦ ਦਾ ਨੂਰ ਸੱਚ ਨੂੰ ਰੋਸ਼ਨ ਕਰਦਾ ਹੈ।

*ਅਨਵਾਰਿ ਵਜੂਦਿ ਪਾਕਸ਼ ਹੱਕ ਅਸ਼ਰਾਕ।*



ਵਾਹਿਗੁਰੂ ਤੇ ਉਨ੍ਹਾਂ ਦੇ ਵਿਚਕਾਰ ਫਰਕ ਸਿਰਫ਼ ਵਰਕਾ ਪਰਤਾਉਣ ਜਿਤਨਾ ਹੀ ਹੈ।

*'ਮਯਾਨਿ ਹੱਕ ਉ*
*ਓ ਫਸਾਲੁ ਅਲਵਰਕ''*

ਉਸ ਦੀ ਮਿਹਰ ਸਦਕਾ ਹਰ ਜ਼ੱਰੇ ਵਿਚ ਸੂਰਜ ਵਰਗੀ ਚਮਕ ਆ ਜਾਂਦੀ ਹੈ।

*''ਅਜ਼ੇ ਗਸ਼ਤਾ*
*ਹਰ ਜ਼ੱਗ ਖੁਰਸ਼ੀਦ ਆਬ।''*

ਉਨ੍ਹਾਂ ਦੇ ਨਾਂ ਵਿਚ ਆਈ ਓੜਕਾਂ ਦੀ ਨੇਕ ਅਤੇ ਸੱਚ ਦੇ ਥੇਵੇ ਨਾਲ ਜੜੀ 'ਹੇ', ਉਸ ਨੂੰ ਹਰਾ ਜ਼ੇਰ ਕਰਨ ਵਾਲੀ ਹੈ ਜੋ ਆਪਣੇ ਆਪ ਨੂੰ ਆਲਮਗੀਰ ਕਹਿੰਦਾ ਸੀ।

*'ਹ' ਈ' ਨਾਮਿ ਫਰਖ ਫਰਜਾਮਸ ਹਜ਼ੀਮਤ*
*ਅਫਗਨਿ ਦੇਵ ਆਲਮ ਗੀਰ।*

ਸੱਚ ਨੂੰ ਦਰਸਾਉਣ ਵਾਲੀ ਉਨ੍ਹਾਂ ਦੇ ਨਾਂ ਵਿਚ ਆਈ 'ਰੇ' ਦੱਸ ਰਹੀ ਹੈ ਕਿ ਉਨ੍ਹਾਂ ਦੀ ਉੱਚ ਪਦਵੀ ਸਦੀਵੀ ਅਤੇ ਅਟਲ ਹੈ ਅਤੇ ਅਗਵਾਈ ਦੇਂਦੀ ਰਹੇਗੀ।

*'ਰਾ' ਈ' ਰਾਸਤੀ ਨਮਾਇਸ਼ ਸਦਰ ਨਸ਼ੀ*
*ਜਾਵਦਾਨੀ ਸਰੀਰ।''*

ਉਨ੍ਹਾਂ ਦੇ ਨਾਮ ਦਾ ਅਰਬੀ 'ਕਾਫ਼' ਇਸ ਗੱਲ ਦਾ ਸੂਚਕ ਹੈ ਕਿ ਉਹ ਸਖਾਵਤ ਤੇ ਮਿਹਰ ਦੇ ਦਰਵਾਜ਼ੇ ਖੁੱਲ੍ਹੇ ਰਖਦੇ ਹਨ।

*ਕਾਫ਼ਿ ਤਾਜ਼ੀ ਆਂ ਕਸ਼ਾਇੰਦਾ ਅਬਵਾਸ ਕਰਮ।*

ਸ਼ਾਨ-ਸ਼ੌਕਤ ਨਾਲ ਭਰੀ 'ਸ਼ੀਨ' ਸ਼ੇਰਾਂ ਵਰਗੇ ਦੇਵਾਂ ਨੂੰ ਮਾਰ ਗਿਰਾਉਣ ਵਾਲੀ ਹੈ ਅਤੇ ਅੰਤਮ ਨੂਨ ਹਰ ਜਿੰਦ ਜਾਨ ਨੂੰ ਤਾਜ਼ਗੀ ਬਖਸ਼ਣ ਤੇ

ਸੁਗੰਧੀ ਵਧਾਉਣ ਵਾਲੀ ਹੈ ਅਤੇ ਰੱਬ ਦੀਆਂ ਨਿਆਮਤਾਂ ਦਾ ਨਿਕਟਵਰਤੀ ਮਿਤ੍ਰ ਹੈ।

*'ਸ਼ੀਨ'' ਸ਼ੌਕਤ ਤਜ਼ਮੀਨਸ਼ ਸਰ ਅਫ਼ਗਨ ਦੀਵਾਨਿ ਵਸਮ।*

*'ਨੂਨਿ' ਆਖ਼ਰਿਸ਼ ਨੁਜ਼ਹਤ ਅਫ਼ਜ਼ਾਈ ਹਰ ਦਿਲ ਵ ਜਾਂ*

*ਵ*

*ਨਦੀਮਿ ਖ਼ਾਸ ਨਯਿਮ ਉਲ ਸਬਹਾਨ।*

**ਗੁਰ੍ਹ ਤੇਗ ਬਹਾਦਰ**( تیغ بہادر )

ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਉਹ ਸੰਸਾਰ ਤੇ ਨਵਾਂ ਵਿਧਾਨ ਲੈ ਕੇ ਆਏ ਹਨ (ਨੌ ਆਈਨ ਤਰ)। ਕਰਾਮਾਤਾਂ ਦੇ ਮਾਲਕ ਹੋਣ ਦੇ ਬਾਵਜੂਦ ਉਹ ਰਜ਼ਾ ਵਿਚ ਰਹੇ। ਅਸਲ ਵਿਚ ਰੱਬੀ ਜਲਾਲ ਦਾ ਉਹ ਲੁਕਵਾਂ ਸਾਜ਼ ਹਨ। ਸੱਚ ਦੀਆਂ ਕਿਰਨਾਂ ਉਨ੍ਹਾਂ ਦੇ ਪਵਿਤ੍ਰ ਵਜੂਦ ਸਦਕਾ ਰੌਸ਼ਨ ਹਨ।

*''ਅਨਵਾਰਿ ਹੱਕ ਅਜ਼ ਵਜੂਦਿ ਪਾਕਿਸ਼ ਰੌਸ਼ਨ।''*

ਉਨ੍ਹਾਂ ਦੇ 'ਨਾਂ' ਨਾਲ ਜੁੜੀ 'ਤੇ' 'ਰਜ਼ਾ ਤੇ ਹੁਕਮ' ਵਿਚ ਰਹਿਣ ਦੀ ਜ਼ੀਨਤ ਹੈ।

*'ਤਾ' ਈ' ਨਾਮ ਮਮੀਨਤ ਅਲਤਿਯਾਸ਼ ਤਜ਼ੀਨਿ*

*ਤਵਕੱਲ ਵ ਤਸਲੀਮ।*

ਉਨ੍ਹਾਂ ਦੇ ਨਾਂ ਵਿਚ ਆਈ ਫਾਰਸੀ ਦੀ ਯੇ, ਵੱਡੇ ਪੂਰਨ ਵਿਸ਼ਵਾਸ ਦੀ ਸੂਚਕ ਹੈ।

*'ਯਾ' ਈ' ਫ਼ਾਰਸੀਸ਼*

*ਯਕੀਨਿ ਕਾਮਿਲ ਅਲਅਜ਼ੀਮ।*

ਨਾਂ ਦੀ 'ਗ' ਉਸ ਦੀ ਮਿਹਰ ਭਰੀ ਜ਼ਾਤ ਨੂੰ ਸਿਰ ਤੋਂ ਪੈਰਾਂ ਤੱਕ ਨਿਰੋਲ ਹਲੀਮੀ ਦਾ ਰੂਪ ਦਰਸਾਉਂਦੀ ਹੈ।

"ਕਾਫ਼ ਮੁਬਾਰਕ ਅਜਮੀਜ਼ ਕਰੀਮ ਅਲਨਫਸ ਸ਼ਰਾ ਪਾ ਹਲਮ।"

ਉਨ੍ਹਾਂ ਦੇ ਨਾਮ ਦੀ 'ਬੇ' ਸਮੇਤ 'ਹੇ' ਦੇ ਵਿਦਿਆ ਤੇ ਸਿਖਿਆ ਦੀ ਮਹਿਫ਼ਲ ਦਾ ਸ਼ਿੰਗਾਰ ਹੈ।

'ਬੇ' ਈ ਬਾ 'ਹੇ' ਏਸ਼ ਬਜ਼ਮਿ ਅਰਾਈ ਹਦਾਇਤ ਵ ਇਲਮ।

ਸੱਚ ਦਾ ਸੰਪਾਦਤ ਕੀਤਾ 'ਅਲਿਫ' ਸਿਦਕ ਅਤੇ ਸੱਚ ਦੀ ਸਜਾਵਟ ਹੈ ਅਤੇ ਅਨੰਤ ਰੂਪ ਵਾਲੀ 'ਦਾਲ' ਦੋਹਾਂ ਜਹਾਨਾਂ ਦੀ ਨਿਆਂਕਾਰ ਹਾਕਮ ਹੈ। ਅੰਤਮ 'ਰੇ' ਰਬੀ ਮਾਰਗ ਦੇ ਭੇਤਾਂ ਨੂੰ ਸਮਝਣ ਵਾਲੀ ਤੇ ਉਚੇਰੀ ਸਚਾਈ ਦੀ ਸਹੀ ਨੀਂਹ ਹੈ।

ਅਲਿਫ਼ ਹੱਕ ਮੁਆਲਫਸ਼ ਅਰਾਇਸ਼ਿ ਹੱਕ
ਵ
ਯਕਾਨਿ ਊ ਦਾਲ ਈਜ਼ਦੀ
ਜਮਾਲਸ਼ ਦਾਵਰਿ ਕੌਨ ਵ ਮਕਾਂ।
'ਰੇ' ਆਖਰਿਸ਼ ਰਮਜ਼ ਸ਼ਨਾਸ
ਰਾਹਿ ਹੱਕ ਤਰੀਕਤ
ਵ ਹੱਕ ਅਸਾਸਿ ਵਾਲਾ ਹਕੀਕਤ।



ਗੁਰੂ ਗੋਬਿੰਦ ਸਿੰਘ(گرو گوبند سنگھ)

ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਦਸਵੀ ਪਾਤਸ਼ਾਹੀ ਸੱਚ ਨੂੰ ਰੋਸ਼ਨ ਕਰਨ ਵਾਲੀਆਂ ਨੌਂ ਮਸ਼ਾਲਾਂ ਦਾ ਨਜ਼ਾਰਾ ਕਰਾਉਣ ਵਾਲੀ ਹੈ ਅਤੇ ਝੂਠ ਤੇ ਅਸਤਿ ਦੀ ਰਾਤ ਦੇ ਅਨ੍ਹੇਰੇ ਨੂੰ ਨਾਸ ਕਰਨ ਵਾਲੀ ਹੈ।

ਜਲਵਾ ਆਰਾਇ ਆਂ ਨੌਂ ਮਸ਼ਾਲੇ
ਹੱਕ ਫ਼ਰੋਗ।
ਵ
ਜ਼ੁਲਮਤ ਜੁਦਾਈ ਸ਼ਬਿ ਕਜ਼ਬ ਵ ਦਰੋਗ।

ਉਨ੍ਹਾਂ ਦੇ ਝੂਲਦੇ ਨਿਸ਼ਾਨ ਸਾਹਿਬ ਤੇ ਫਤਿਹ ਧੁਰੋਂ ਉਕਰੀ ਹੋਈ ਹੈ।

*'ਵਲਵਾਈ ਆਲਮ ਕਸ਼ਾਇਸ਼ ਨੁਸਰਤ ਤਰਾਜ਼'*

ਉਨ੍ਹਾਂ ਦੇ ਪਾਵਨ ਨਾਂ ਵਿਚ ਆਇਆ, ਅੰਤਮ ਸੱਚ ਦਾ ਲਖਾਇਕ ਫ਼ਾਰਸੀ ਦਾ ਕਾਫ਼ (ਗਾਫ਼) ਜ਼ਮਾਨੇ ਨੂੰ ਸਰ ਕਰਨ ਵਾਲਾ ਹੈ ਅਤੇ ਪਹਿਲੀ ਵਾਓ ( و ) ਜ਼ਮੀਂ ਤੇ ਜ਼ਮਾਂ ਦੋਹਾਂ ਨੂੰ ਜੋੜਨ ਵਾਲੀ ਹੈ। ਦੋਹਾਂ ਵਿਚ ਵਿਚਰਨ ਦੀ ਜਾਚ ਸਿਖਾਉਣ ਵਾਲੀ ਹੈ।

*'ਕਾਫ਼' ਫ਼ਾਰਸੀ ਅਜ਼ ਨਾਮਿ ਹੱਕ ਅਖ਼ਤਤਾਮਸ਼ ਗੇਤੀ ਸਤਾਂ।*

ਵ

*'ਵਾਊ' ਬਾਦਾਈ ਵਾਸਤਾ ਕਯਾਮਿ ਜ਼ਮੀਂ ਵ ਜ਼ਮਾਂ।*

ਅਮਰ ਜ਼ਿੰਦਗੀ ਬਖ਼ਸ਼ਣ ਵਾਲੀ 'ਬੇ' ( ب ) ਸ਼ਰਨ ਆਇਆਂ ਦੀ ਲਾਜ ਰੱਖਣ ਦੀ ਸੂਚਕ ਹੈ ਅਤੇ 'ਨਾਂ' ਦੀ ਮੁਬਾਰਕ ਨੂੰਨ ( ن ) ਦੀ ਸੁਗੰਧੀ ਭਗਤਾਂ ਨੂੰ ਨਿਵਾਜਨ ਵਾਲੀ ਹੈ।

ਬਾ ਈਂ ਅਬਦ ਬਕਾਇਸ਼ ਬਖਸ਼ੰਦਾ ਪਨਾਹੰਦਗਾਹ।

ਵ

ਸ਼ਮੀਸ਼ ਨੂਨ ਹਮਾਯੂੰਸ਼ ਨਵਾਜ਼ੰਦਾ ਪਰਸਤੰਦਗਾਹ।

ਉਨ੍ਹਾਂ ਦੇ ਨਾਂ ਵਿਚ 'ਦਾਲ' ਵਡਿਆਈ ਤੇ ਸ਼ਾਨ-ਸ਼ੌਕਤ ਦਾ ਰੂਪ ਹੈ ਅਤੇ ਮੌਤ ਦੇ ਜਾਲ ਨੂੰ ਤੋੜ ਦੇਣ ਵਾਲੀ ਹੈ ਅਤੇ ਦਬਦਬੇ ਵਾਲੀ 'ਸੀਨ' ਜੀਵਨ ਦੀ ਪੂੰਜੀ ਹੈ।

*ਦਾਲ ਸਰਾਪਾ ਅਜ਼ਮਤ ਵ ਅਜਲ ਲਸ਼ ਦਾਮ ਗਸਲੋਂ ਮਰਗ।*

*ਸੀਨ ਸਰਾਪਾ ਵਲਾ ਤਮਕੀਨਸ਼ ਸਰਮਾਇਆ ਸਾਜ਼ਉਬਰਗ।*

ਉਨ੍ਹਾਂ ਦੇ ਨਾਮ ਦਾ 'ਨੂਨ' ਸਦਾ ਅੰਗ ਸੰਗੇ ਦਾ ਲਖਾਇਕ ਹੈ ਅਤੇ ਦੂਜਾ ਫ਼ਾਰਸੀ ਵਾਲਾ 'ਗਾਫ਼' ਉਨ੍ਹਾਂ ਸਭਨਾਂ ਨੂੰ ਨਾਸ ਕਰਨ ਦਾ ਲਖਾਇਕ ਹੈ ਜੋ ਉਨ੍ਹਾਂ ਤੋਂ ਬੇਮੁਖ ਹੋ ਕੇ ਨਾ-ਫ਼ਰਮਾਨੀ ਦੇ ਜੰਗਲ ਵਿਚ ਭਟਕ ਰਹੇ ਹਨ ਅਤੇ ਅੰਤਮ 'ਹੇ' ਦੋਹਾਂ ਜਹਾਨਾਂ ਦੀ ਸੱਚੀ ਰਾਹ ਵਿਖਾਊ ਹੈ ਅਤੇ ਉਨ੍ਹਾਂ ਦੀ ਸਿਖਿਆ ਅਤੇ ਆਗਿਆ ਦਾ ਨਗਾਰਾ ਨੌਂ ਤਬਕਾਂ ਵਿਚ ਵਜਦਾ ਹੈ। 'ਬੂਏ ਨੂਨ ਦਾਇਮ ਨਦੀਮ ਸੁਬਹਾਨੀ'

ਵ

ਸਾਨੀ ਕਾਫ਼ ਅਜੇਸ਼ ਜਾਂ ਗਜ਼ਾਇ ਬਾਦਜ

ਪੇਮਾਨਿ ਬ ਫ਼ਰਮਾਨੀ।

'ਹਾ' ਈ ਆਖਰੀ ਹਾਦੀ ਅਲਕੋਨੈਨ ਬਰ ਹੱਕ।

ਵ

ਸਨ ਹਦਾਇਤ ਵ ਅਰਸ਼ਾਦਸ਼ ਬਰ ਨੌ ਤਬਕ।

## 66. ਸ੍ਰੀ ਸਤਿਗੁਰ ਨਿਤ ਭਾਉ ਅਧੀਨਾ

ਸਿੱਖ ਤੇ ਗੁਰੂ ਇਕ ਮਿਕ ਕਿਵੇਂ ਹੋ ਜਾਂਦੇ ਹਨ ਇਸ ਦੀਆਂ ਅਨੇਕਾਂ ਹੀ ਉਦਾਹਰਨਾਂ ਸਿੱਖ ਇਤਿਹਾਸ ਵਿਚ ਹਨ ਜਿਵੇਂ ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਤੇ ਗੁਰੂ ਅਮਰਦਾਸ ਜੀ ਇਕ ਮਿਕ ਹੋਏ ਉਸ ਦੇ ਟਾਕਰੇ ਦੀ ਹੋਰ ਕੋਈ ਮਿਸਾਲ ਲੱਭਣੀ ਅਸੰਭਵ ਹੈ।

ਭਾਈ ਜੇਠਾ ਜੀ ਲਾਹੌਰ ਤੋਂ ਗੋਇੰਦਵਾਲ ਆ ਰਹੇ ਸਨ ਕਿ ਬੇ-ਮੌਸਮੇ ਅੰਬ ਦੇਖ ਚਿੱਤ ਆਇਆ ਕਿ ਇਹ ਗੁਰੂ ਅਮਰਦਾਸ ਜੀ ਲਈ ਲੈ ਜਾਵਾਂ। ਖਰੀਦ ਸਾਂਭ ਲਏ। ਰਾਹ ਦੇ ਸਫ਼ਰ ਵਿਚ ਸਮਾਂ ਕੁਝ ਵਧੇਰੇ ਲੱਗ ਗਿਆ ਤੇ ਅੰਬ ਢਿੱਲੇ ਹੋ ਰਸ ਛੱਡਣ ਲਗ ਪਏ। ਆਪ ਜੀ ਨੇ ਗੁਰੂ ਜੀ ਦਾ ਧਿਆਨ ਕਰ ਕੇ ਚੂਪ ਲਿਆ। ਜਦ ਗੋਇੰਦਵਾਲ ਆਏ ਤਾਂ ਅਵੱਗਿਆ ਬਖਸ਼ਾਉਣ ਲੱਗੇ ਤਾਂ ਗੁਰੂ ਅਮਰਦਾਸ ਜੀ ਨੇ ਪਹਿਲਾਂ ਹੀ ਕਹਿ ਦਿੱਤਾ:



''ਜੇਠਾ ਜੀ ! ਅੰਬ ਤਾਂ ਬੜਾ ਰਸਦਾਇਕ ਸੀ। ਚੂਪਣ ਦਾ ਬੜਾ ਹੀ ਮਜ਼ਾ ਆਇਆ।'' ਇਸੇ ਤਰ੍ਹਾਂ ਇਕ ਵਾਰੀ ਬਾਬਾ ਬੁੱਢਾ ਜੀ ਦਾ ਸ਼ੰਕਾ ਨਿਵਾਰਨ ਹਿਤ ਕੁਰਲੀ ਕਰ ਕੇ ਹੀ ਲੰਗਰ ਦੇ ਸਾਰੇ ਪਦਾਰਥਾਂ ਦੇ ਕਣ ਦਿਖਲਾ ਦਿਤੇ ਸਨ।

## 67. ਹਰਿ ਅੰਮ੍ਰਿਤ ਭਿੰਨੇ ਲੋਇਣਾ

ਸਾਹਿਬ ਗੁਰੂ ਰਾਮ ਦਾਸ ਜੀ ਵਾਹਿਗੁਰੂ ਪ੍ਰੇਮ ਵਿਚ ਇਤਨੇ ਕੁੱਠੇ ਹੋਏ ਸਨ ਕਿ ਉਨ੍ਹਾਂ ਦੇ ਨੈਣ ਹਰ ਵੇਲੇ ਸਜਲ ਰਹਿੰਦੇ ਸਨ।



## 68. ਲਿਤਾੜੇ ਹੋਏ ਅਖੌਤੀ ਨੀਵੇਂ ਚੜ੍ਹਦੇ ਵਲ ਰੱਖੇ



ਬਾਬੇ ਘਰ ਹਰ ਚਾਲ ਨਿਰਾਲੀ ਹੈ।

ਪਹਿਲਾਂ ਤਾਂ ਨਵੇਂ ਸ਼ਹਿਰਾਂ ਨੂੰ ਵਸਾਉਣ ਵੇਲੇ ਵੱਡੀ ਇਹਤਿਆਤ ਇਹ ਵਰਤੀ ਕਿ ਘੱਟ ਤੋਂ ਘੱਟ ਉਜਾੜਾ ਹੋਵੇ। ਗੁਰੂ ਪਾਤਸ਼ਾਹਾਂ ਨੇ ਜਾਂ ਤਾਂ ਸ਼ਹਿਰ ਦਰਿਆਵਾਂ ਦੇ ਬੇਟ, ਕਰਤਾਰਪੁਰ, ਗੋਇੰਦਵਾਲ ਸਾਹਿਬ, ਹਰਿਗੋਬਿੰਦਪੁਰ ਜਾਂ ਉੱਚੇ ਟਿੱਲੇ (ਕੀਰਤਪੁਰ, ਸ੍ਰੀ ਅਨੰਦਪੁਰ ਸਾਹਿਬ) ਤੇ ਜਾਂ ਨੀਵੀਂ ਥਾਂ ਜਿਥੇ ਟੋਭੇ ਆਦਿ (ਸ੍ਰੀ ਅੰਮ੍ਰਿਤਸਰ) ਹੁੰਦੇ ਸਨ, ਵਸਾਏ।

ਫਿਰ ਹਿੰਦੁਸਤਾਨੀ ਸ਼ਹਿਰਾਂ ਵਿਚ ਅਖੌਤੀ ਨੀਵੇਂ ਲੋਕ ਜੋ ਸ਼ਹਿਰ ਦੇ ਪੱਛਮ ਵਲ ਜਾਂ ਬਾਹਰ ਬਸਤੀਆਂ ਵਿਚ ਹੁੰਦੇ ਸਨ ਪਰ ਗੁਰੂ ਰਾਮਦਾਸ ਜੀ ਨੇ ਜਦ ਸ੍ਰੀ ਅੰਮ੍ਰਿਤਸਰ ਦੀ ਅਸਥਾਪਨਾ ਕੀਤੀ ਤਾਂ ਉਨ੍ਹਾਂ ਨੂੰ ਪੂਰਬ ਦੀ ਬਾਹੀ, ਚੜ੍ਹਦੇ ਵਲ ਵਸਾਇਆ। ਮੋਚੀਆਂ ਦਾ ਬਾਜ਼ਾਰ ਹੁਣ ਵੀ ਪੂਰਬ ਵਲ ਹੈ ਅਤੇ ਮਜ਼੍ਹਬੀ ਬੁੰਗਾ ਐਨ ਦੁੱਖ ਭੰਜਨੀ ਕਿਨਾਰੇ।

## 69. ਅਸਚਰਜ ਮੌਸਮ ਅੰਮ੍ਰਿਤਸਰ ਸ਼ਹਿਰ ਦਾ



ਅੰਮ੍ਰਿਤਸਰ ਮੌਸਮ ਤੇ ਭੋਇੰ ਦੀ ਵਿਲੱਖਣਤਾ ਇਹ ਹੈ ਕਿ ਇਥੇ ਇਕੋ ਵੇਲੇ ਕਸ਼ਮੀਰ ਦੀਆਂ ਨਾਸ਼ਪਾਤੀਆਂ, ਕੋਇਟੇ ਦੇ ਆੜੂ ਤੇ ਤਲਹਟੀ ਦੇ ਫਲ ਫੁੱਲ ਪੈਦਾ ਹੋ ਸਕਦੇ ਹਨ। ਸਾਰਾ ਸ਼ਹਿਰ ਸੰਗਤਰਿਆਂ ਤੇ ਹੋਰ ਫਲਦਾਰ ਬੂਟਿਆਂ ਨਾਲ ਘਿਰਿਆ ਹੋਆ ਹੈ।

"Its soil and climate are so different from the surrounding country that it can grow pears of Kashmir and peaches of Quetta alongwith the species that grow in sub-montaine region.

(The book of Ten Masters)

# 70. ਸੱਚਾ ਪਾਤਸ਼ਾਹ



ਕਨਿੰਘਮ ਦਾ ਕਹਿਣਾ ਹੈ ਕਿ ਸੱਚਾ ਪਾਤਸ਼ਾਹ ਦੇ ਲਕਬ ਨਾਲ ਪਹਿਲੀ ਵਾਰੀ ਗੁਰੂ ਰਾਮਦਾਸ ਜੀ ਨੂੰ ਹੀ ਪੁਕਾਰਿਆ ਗਿਆ। ਦੁਨਿਆਵੀ ਪਾਤਸ਼ਾਹਾਂ ਦਾ ਰਾਜ ਦਿਸਦੀਆਂ ਹੱਦਾਂ ਤੱਕ ਹੁੰਦਾ ਹੈ ਪਰ ਸੱਚਾ ਪਾਤਸ਼ਾਹ ਦਰਗਾਹ ਤੱਕ ਅਗਵਾਈ ਕਰਦਾ ਹੈ ਅਤੇ ਉਸ ਦਾ ਅਧਿਕਾਰ ਅਮਰ ਆਤਮਾਵਾਂ ਤੇ ਵੀ ਹੁੰਦਾ ਹੈ।

"Who Rules the eternal soul
or guides it to salvation."

# 71. 'ਜੇਜੀਆ ਡੰਨੁ ਕੋ ਲਏ ਨ ਜਗਾਤਿ

ਸ੍ਰੀ ਅੰਮ੍ਰਿਤਸਰ ਦੀ ਮੋਹੜੀ ਸੰਨ 1577 ਵਿਚ ਗੱਡੀ ਗਈ। 52 ਕਿੱਤਿਆਂ ਦੇ ਲੋਕੀ ਉਥੇ ਆ ਵਸੇ। ਕੈਸਾ ਸੁੰਦਰ ਵਾਤਾਵਰਨ ਅੰਮ੍ਰਿਤਸਰ ਦਾ ਸੀ ਕਿ ਨ ਉਥੇ ਜ਼ਹਿਰ (POLLUTION) ਸੀ ਤੇ ਨਾ ਹੀ ਕਹਿਰ (TERROR). ਸ਼ਹਿਰਾਂ ਵਾਲੀ ਲੁੱਟ-ਖਸੁੱਟ ਨਹੀਂ ਸੀ। ਸ਼ਾਹ ਵਪਾਰੀ ਦਾ ਗਲਾ ਨਹੀਂ ਸੀ ਕੱਟਦਾ ਤੇ ਵਪਾਰੀ ਦੁਕਾਨਦਾਰ ਨੂੰ ਲੁੱਟਦਾ ਨਹੀਂ ਸੀ ਤੇ ਨਾਂਹ ਹੀ ਦੁਕਾਨਦਾਰ ਗਾਹਕ ਦੇ ਕਪੜੇ ਉਤਾਰਦਾ ਸੀ।

ਇਕੋ ਇਕ ਅੰਮ੍ਰਿਤਸਰ ਸੀ ਜਿਥੇ ਜਜ਼ੀਆ ਕਿਸੇ ਨੂੰ ਨਹੀਂ ਸੀ ਦੇਣਾ ਪੈਂਦਾ ਤੇ ਨਾ ਹੀ ਮਹਿਸੂਲ ਚੁੰਗੀ ਸੀ।

ਸਾਂਤ ਸਹਜ ਸੁਖ ਕੇ ਸਭਿ ਹਾਟ।<br>
ਸਾਹ ਵਾਪਾਰੀ ਏਕੈ ਥਾਟ । ੪ ।<br>
ਜੇਜੀਆ ਡੰਨੁ ਕੋ ਲਏ ਨ ਜਗਾਤਿ।<br>
ਸਤਿਗੁਰ ਕਰ ਦੀਨੀ ਧੁਰ ਕੀ ਛਾਪ। ੫ ।

(ਗੁਰੂ ਗ੍ਰੰਥ ਸਾਹਿਬ)

ਸਭ ਤੋਂ ਨਿਰਾਲੀ ਗੱਲ ਕੋਈ ਥਾਣਾ, ਚੌਕੀ ਤਕ ਨਹੀਂ ਸੀ। ਥਾਣਾ ਕਿਧਰੇ ਸੰਨ 1734 ਵਿਚ ਜਾ ਕੇ ਬੈਠਾਇਆ ਗਿਆ। ਅੰਮ੍ਰਿਤਸਰ ਦਾ ਆਪਣਾ ਦਰੋਗਾ ਹੁੰਦਾ ਸੀ ਜਿਸ ਦੀ ਨਿਯੁਕਤੀ ਅੰਮ੍ਰਿਤਸਰ ਦੇ ਪੰਚ ਕਰਦੇ ਸਨ ਜਿਨ੍ਹਾਂ ਦੀ ਗਿਣਤੀ 21 ਹੁੰਦੀ ਸੀ। ਥਾਣਾ 1734 ਵਿਚ ਮੁਗਲਾ ਬੈਠਾਇਆ। ਜਿਸ ਦੀ ਗਵਾਹੀ ਬੰਸਾਵਲੀਨਾਮੇ ਨੇ ਦਿਤੀ ਹੈ।

''ਤਬ ਤੁਰਕਾਂ ਬੇਪੀਰਾਂ ਰਾਮਦਾਸ ਪੁਰੇ।<br>
ਥਾਨਾ ਠਹਿਰਾਇਆ।<br>
ਵਿਚ ਨਗਰ ਦੇ ਡੇਰਾ ਪਾਇਆ।''

ਹੁਣ ਵੀ ਸ਼ਹਿਰ ਅੰਦਰ ਟਾਊਨ ਹਾਲ ਲਾਗੇ ਸਿਰਫ਼ ਕੋਤਵਾਲੀ ਹੀ ਦੇਖੀ ਜਾ ਸਕਦੀ ਹੈ ਪਰ ਥਾਣਾ ਸ਼ਹਿਰ ਦੀ ਚਾਰ ਦੀਵਾਰੀ ਤੋਂ ਬਾਹਰ ਹੈ। ਐਸਾ ਹੈ ਸ੍ਰੀ ਅੰਮ੍ਰਿਤਸਰ ਕਿ ਇਥੇ ਧਰਮ ਦੀ ਘਟਾ ਹਰ ਵੇਲੇ ਛਾਈ ਰਹਿੰਦੀ ਹੈ, ਪੁੰਨ ਦਾਨ ਦੀ ਬਾਰਸ਼ ਹੁੰਦੀ ਹੈ। ਕੋਈ ਦੀਨ ਦੁਖੀ ਦਿਖਲਾਈ ਨਹੀਂ ਦੇਂਦਾ। ਸਚਾਈ ਦੀਆਂ ਉਚਾਈਆਂ ਛੁਹਣ ਦੇ ਜਤਨਾਂ ਵਿਚ ਸਾਰੇ ਰੁੱਝੇ ਰਹਿੰਦੇ ਦਿਖਾਈ ਦੇਂਦੇ ਹਨ।

"ਸਤਿ ਕੀ ਅਟਾਰੀ ਜਹਾਂ
ਧਰਮ ਕੀ ਘਟਾ ਸੀ।
ਦਾਨ ਪੁੰਨ ਕੀ ਛਟਾ ਸੀ
ਸ਼ੋਕ ਨਾਸੀ ਦੀਨ ਤਰਦੇ।"

ਬੂਟੇ ਸ਼ਾਹ ਕਹਿੰਦਾ ਹੈ ਕਿ 'ਸਿੱਖ ਅੰਮ੍ਰਿਤਸਰ ਨੂੰ ਰੱਬੀ ਭੇਦ ਖੋਲ੍ਹਣ ਵਾਲਾ ਤੇ ਕਰਾਮਾਤਾਂ ਦਾ ਸੁਆਮੀ ਗਿਣਦੇ ਹਨ।

ਲਤੀਫ ਨੇ ਅੰਮ੍ਰਿਤਸਰ ਦੀ ਮਹਿਮਾ ਦ੍ਰਿੜਾਂਦੇ ਕਿਹਾ ਕਿ ਅੰਮ੍ਰਿਤਸਰ ਦੀ ਉਸਾਰੀ ਕਰ ਕੇ ਗੁਰੂ ਰਾਮਦਾਸ ਜੀ ਨੇ ਸਿੱਖਾਂ ਦੀ ਕੌਮ ਤੇ ਭਾਵੀ ਵਡਿਆਈ ਦੀ ਨੀਂਹ ਰੱਖ ਦਿਤੀ ਕਿਉਂਕਿ ਹੁਣ ਉਹ ਇਕ ਸਾਂਝੇ ਇਸ਼ਟ ਦੀ ਛਾਂ ਹੇਠ ਇਕੱਠੇ ਹੋ ਸਕਦੇ ਸਨ।

"In founding of the town of Amritsar as Central spot, the Guru laid the foundation of the future greatness of the Sikhs as a nation, for they were enabled to rally at a common place of worship."

ਕਿਤਨੀ ਖਿੱਚ ਅੰਮ੍ਰਿਤਸਰ ਦੀ ਸਿੱਖ ਹਿਰਦਿਆਂ ਵਿਚ ਜਾਗ ਪਈ ਸੀ ਕਿ ਜਦ ਉਹ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਲਈ ਟੁਰ ਪੈਂਦੇ ਤਾਂ ਰਤਾ ਭਰ ਪਰਵਾਹ ਨ ਕਰਦੇ ਜੇ ਉਹ ਰਾਹ ਵਿਚ ਹੀ ਸ਼ਹੀਦ ਕਰ ਦਿਤੇ ਜਾਂਦੇ ਜਾਂ ਬੰਦੀ ਵਿਚ ਪਾ ਤਸੀਹੇ ਦੇ ਕੇ ਸ਼ਹੀਦ ਕੀਤੇ ਜਾਂਦੇ। ਕਦੇ ਕਿਸੇ ਨਹੀਂ ਸੀ ਡਿੱਠਾ ਕਿ ਕੋਈ ਅੰਮ੍ਰਿਤਸਰ ਵਲ ਟੁਰ ਪਿਆ ਹੋਵੇ ਤੇ ਉਸ ਪੈਰ ਪਿਛਾਂਹ ਕੀਤਾ ਹੋਵੇ ਜਾਂ ਧਰਮ ਹਾਰਿਆ ਹੋਵੇ।

"Some might be slain and
some might be captured but
none were known to abjure their
creed when thus taken on their way
to the Sacred Place.

*(The Sikh Sketch, Malcolm)*

## 72. ਚਿਤ੍ਰ ਚਾਤ੍ਰਿਕ



ਗੁਰੂ ਅਰਜਨ ਦੇਵ ਜੀ ਜਦ ਗੁਰੂ ਰਾਮਦਾਸ ਜੀ ਦੀ ਆਗਿਆ ਮੰਨ ਲਾਹੌਰ ਭਾਈ ਸਿਹਾਰੀ ਮਲ ਜੀ ਦੇ ਪੁੱਤਰ ਦੀ ਸ਼ਾਦੀ ਤੇ ਚਲੇ ਗਏ। ਜਦ ਕਾਫ਼ੀ ਸਮਾਂ ਹੋ ਗਿਆ ਅਤੇ ਗੁਰੂ ਰਾਮਦਾਸ ਜੀ ਨੇ ਵਾਪਸ ਮੁੜਨ ਦਾ ਆਦੇਸ਼ ਨ ਭੇਜਿਆ ਤਾਂ ਗੁਰੂ ਅਰਜਨ ਦੇਵ ਜੀ ਨੇ ਇਕ ਪਤ੍ਰ ਤੇ ਚਾਤ੍ਰਿਕ ਦੀ ਤਸਵੀਰ ਬਣਾ ਕੇ ਸ੍ਰੀ ਅੰਮ੍ਰਿਤਸਰ ਭੇਜੀ।

ਗੁਰੂ ਰਾਮਦਾਸ ਜੀ ਨੇ ਮੇਘ ਬਾਣ ਬਣਾ ਕੇ ਪਰਤਾ ਦਿਤੀ। ਭਾਵ ਸੀ ਪਪੀਹੇ ਨੂੰ ਕਾਹਲੀ ਦੀ ਲੋੜ ਨਹੀਂ ਜਦ ਮੇਘ ਵੱਸੇਗਾ, ਲੁੜੀਂਦੀ ਸਵਾਂਤ ਬੂੰਦ ਪ੍ਰਾਪਤ ਹੋ ਜਾਏਗੀ।

*"ਸ੍ਰੀ ਅਰਜਨ ਲਾਹੌਰ ਤੇ ਚਾਤ੍ਰਕ ਕੀ ਤਸਵੀਰ।*
*ਪ੍ਰਗਟ ਕਰਨ ਆਪਨ ਦਸ਼ਾ ਭੇਜੀ ਸਤਿਗੁਰ ਤੀਰ।*
*ਰਾਮਦਾਸ ਸਤਿਗੁਰ ਮੇਘ ਬਾਣ ਲਿਖ ਦੀਨ।*
*ਸ੍ਰੀ ਅਰਜਨ ਅਨੰਦ ਭੈ ਵਾਂਛਤ ਉਤਰ ਦੀਨ।"*

## 73. ਗੋਇੰਦਵਾਲ ਸੁਗੰਧਤ



ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਸਾਰੀ ਸੰਗਤ ਹੈਰਾਨ ਹੋ ਅਸਮਾਨ ਵਲ ਦੇਖ ਰਹੀ ਸੀ ਕਿ ਆਕਾਸ਼ ਗੁਲਾਬੀ ਭਾਹ ਮਾਰਨ ਲੱਗ ਪਿਆ। ਵਾਤਾਵਰਨ ਸੁਗੰਧ ਨਾਲ ਭਰ ਗਿਆ ਤੇ ਹਵਾ ਜੋ ਰੁਮਕ ਰਹੀ ਸੀ ਉਸ ਵਿਚੋਂ ਵੀ ਜੈ ਜੈ ਦੀਆਂ ਆਵਾਜ਼ਾਂ ਆ ਰਹੀਆਂ ਸਨ।

## 74. ਬਾਹੂ ਬਲ



ਗੁਰੂ ਅਰਜਨ ਦੇਵ ਜੀ ਵਿਚ ਬਾਹੂ-ਬਲ ਇਤਨਾ ਸੀ ਕਿ ਬਾਲ ਹੁੰਦੇ ਹੀ ਰਿੜ੍ਹਦੇ-ਰਿੜ੍ਹਦੇ ਆਪਣਾ ਗੇਂਦ ਢੂੰਡਦੇ ਜਦ ਗੁਰੂ ਰਾਮਦਾਸ ਜੀ ਦੇ ਕਮਰੇ ਵਿਚ ਜਾ ਪੁੱਜੇ ਤਾਂ ਜਿਸ ਮੰਜੇ ਤੇ ਗੁਰੂ ਅਮਰਦਾਸ ਜੀ ਬਿਰਾਜੇ ਸਨ ਉਸ ਨੂੰ ਇਤਨੇ ਜ਼ੋਰ ਦੀ ਝੂਣਿਆ ਕਿ ਆਰਾਮ ਕਰਦੇ ਗੁਰੂ ਅਮਰਦਾਸ ਜੀ ਜਾਗ ਉਠੇ ਤੇ ਕਹਿਣ ਲਗੇ ਕਿ

*'ਕਿਹੜਾ ਪੁਰਖ ਹੈ ਭਾਰੀ।*
*ਜਿਸ ਮੰਜੀ ਹਿਲਾਈ ਸਾਡੀ ਸਾਰੀ।'*

ਜ਼ਰਾ ਕੁ ਵੱਡੇ ਹੋਏ ਤਾਂ ਦੋ ਇੱਟਾਂ ਨੂੰ ਇਕ ਮੁੱਕਾ ਮਾਰ ਹੀ ਦੋ ਹਿੱਸੇ ਕਰ ਦੇਂਦੇ।

ਸ਼ਾਦੀ ਵੇਲੇ ਮਉ ਸਾਹਿਬ ਨੇਜ਼ਾਬਾਜ਼ੀ ਦਾ ਐਸਾ ਕਮਾਲ ਦਿਖਲਾਇਆ ਕਿ ਜੰਡ ਦੀ ਜੜ੍ਹ ਨੂੰ ਕੱਟ ਜੋ ਕਿੱਲਾ ਬਣਾਇਆ ਸੀ ਉਸ ਨੂੰ ਇਕੋ ਹੱਲੇ ਹੀ ਜੜ੍ਹੋਂ ਉਖਾੜ ਦਿੱਤਾ।

## 75. ਕਲਿਯੁਗ ਮਹਿ ਕੀਰਤਨ ਮਾਨਿੰਦ।
## ਨਹੀਂ ਅਪਰ ਕੋ ਇਹੀ ਬਿਲੰਦ।

ਗੁਰੂ ਅਰਜਨ ਦੇਵ ਜੀ ਨੇ ਫਰਮਾਇਆ ਸੀ ਕਿ ਕੀਰਤਨ ਕਰਦਿਆਂ ਸੁਣਦਿਆਂ ਵਿਸ਼ੇ-ਵਿਕਾਰ ਖਹਿੜਾ ਛੱਡ ਜਾਂਦੇ ਹਨ ਅਤੇ ਪ੍ਰੇਮ ਤੰਦ ਮਜ਼ਬੂਤ ਹੋਈ ਜਾਂਦੀ ਹੈ।

*ਵਿਸ਼ੇ ਵੈਰਾਗ*
*ਪ੍ਰਭੂ ਅਨੁਰਾਗ।*

ਕੀਰਤਨ ਕਰਨ ਨਾਲ ਸਰੀਰ ਦਾ ਹਰ ਅੰਗ ਹਿੱਲ ਜਾਂਦਾ ਹੈ ਤੇ ਸਰੂਰ ਭਰ ਜਾਂਦਾ ਹੈ ਤੇ ਸ਼ਬਦ ਰੂਪ ਹੋ ਜਾਈਦਾ ਹੈ।

ਦਿਮਾਗੋਂ ਰਾਗ
ਦਿਲੋਂ ਧੁਨ
ਹਿਰਦਿਓਂ ਸੁਰਤਿ
ਹਥੀਂ ਸਾਜ਼
ਰਸਨਾ ਤੋਂ ਸੁਰ ਤੇ ਸ਼ਬਦ
ਕੰਠ ਤੋਂ ਤਾਲ ਨਿਕਲਦਾ ਹੈ।

ਇਹ ਵੀ ਹੁਕਮ ਕੀਤਾ :

*ਕੀਰਤਨ ਕਰਨ ਮੇਘ ਕੀ ਬਰਖਾ।*
*ਬਰਖੇ ਜਲ ਹੁਇ ਜੀਵਨ ਹਰਖਾ।*

## 76. ਹਰਿਮੰਦਰ ਇਮਾਰਤ ਨਹੀਂ

ਗੁਰੂ ਹਰਿਗੋਬਿੰਦ ਜੀ ਨੂੰ ਜਦ ਗ੍ਰਿਫਤਾਰ ਕਰ ਗਵਾਲੀਅਰ ਬੰਦੀ ਬਣਾਇਆ ਗਿਆ ਤਾਂ ਸੰਗਤਾਂ ਨੂੰ ਨਿੰਮੋਝੂਣੇ ਦੇਖ ਮਾਤ ਗੰਗਾ ਨੇ ਸਮਝਾਇਆ ਕਿ ਟਿਕ ਕੇ ਸ੍ਰੀ ਹਰਿਮੰਦਰ ਸਾਹਿਬ ਕੀਰਤਨ ਸੁਣੋਗੇ ਤਾਂ ਜਾਗਤ ਜੋਤ ਗੁਰੂ ਤੁਹਾਨੂੰ ਪ੍ਰਤੱਖ ਦਿੱਸ ਪਵੇਗਾ।

*ਕਰਹੁ ਆਰਾਧਨਿ ਸ੍ਰੀ ਹਰਿਮੰਦਰ।*
*ਜਾਗਤ ਜੋਤਿ ਗੁਰ ਕੀ ਅੰਦਰ।*
*ਬਿਨਤੀ ਭਨੀ ਜੋਤਿ ਗੁਰ ਜਾਹਰ।*
*ਕੁਸਲ ਕਰਹੁ ਸਭਿ ਘਰ ਅਰ ਬਾਹਰ।*

ਮਾਈਕਲ ਐਡਵਰਡਜ਼ ਨੇ ਇਸੇ ਲਈ ਚੇਤਾਵਨੀ ਦੇਂਦੇ ਕਹਿਆ ਸੀ ਦਰਬਾਰ ਸਾਹਿਬ ਨੂੰ ਇਮਾਰਤ ਨਾਂਹ ਜਾਣਨਾ, ਇਹ ਤਾਂ ਕੌਮ ਦੇ ਹਾਵ-ਭਾਵ ਤੇ ਵਲਵਲੇ ਨੂੰ ਕਾਇਮ ਰੱਖਣ ਦਾ ਜੰਤਰ ਹੈ।

(Harmandar is not a Museum. On Contrary it is a shrine part of the essential machinery of living faith).

ਪ੍ਰੋਫੈਸਰ ਪੂਰਨ ਸਿੰਘ ਨੇ ਇਸੇ ਲਈ ਕਹਿਆ ਸੀ ਕਿ ਦਰਬਾਰ ਸਾਹਿਬ ਦੀ ਪਰਕਰਮਾ ਕਰਦੇ ਕਾਹਲੀ ਨਾ ਪਾਵੀਂ, ਹੌਲੇ ਹੌਲੇ ਜਾਈਂ ਕਿਉਂਕਿ ਹਰ ਸਿਲ ਹੇਠਾਂ ਇਕ ਸ਼ਹੀਦ ਸਿੱਖ ਸੁੱਤਾ ਹੈ।

ਪਰਸੀ ਬ੍ਰਾਊਨ ਨੇ ਦਰਬਾਰ ਸਾਹਿਬ ਦੇ ਦਰਸ਼ਨ ਕਰ ਇਸੇ ਲਈ ਲਿਖਿਆ ਸੀ ਕਿ ਕਿਸੇ ਕੌਮ ਦੇ ਧਾਰਮਕ ਵਲਵਲਿਆਂ ਨੂੰ ਜੇ ਕਿਸੇ ਕੱਚ, ਰੰਗ, ਧਾਤ ਤੇ ਸੰਗੇਮਰਮਰ ਵਿਚ ਮੂਰਤੀਮਾਨ ਹੋਆ ਦੇਖਣਾ ਹੋਵੇ ਤਾਂ ਦਰਬਾਰ ਸਾਹਿਬ ਦੇ ਆ ਦਰਸ਼ਨ ਕਰੇ।

"(As an example of Religious emotion materialised in marble, glass, colour and metal the Golden Temple at Amritsar.)"

## 77. ਚਾਰ ਦਰਵਾਜ਼ੇ ਪਰ ਚਾਰ ਕੂੰਟਾਂ ਵਿਚ ਨਹੀਂ



ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਨ ਜੋ ਇਸ ਗੱਲ ਦਾ ਪ੍ਰਤੀਕ ਹੈ ਕਿ ਚਾਰੇ ਵਰਨਾਂ, ਚਾਰੇ ਚੱਕ, ਸਭਹੂੰ ਦੇਸ਼, ਹਰ ਰੰਗ ਦਾ ਇਨਸਾਨ ਬਿਨਾਂ ਵਿਤਕਰੇ ਇਥੇ ਆ ਸਕਦਾ ਹੈ। ਇਥੇ ਨਹੀਂ ਲਿਖਿਆ ਮੱਕੇ ਵਾਂਗ ਕਿ ਗ਼ੈਰ-ਮੁਸਲਿਮ ਨਹੀਂ ਆ ਸਕਦਾ ਤੇ ਨਾਂਹ ਹੀ ਹਰਿ ਕੀ ਪੌੜੀ ਵਾਂਗ ਕਿ ਇਥੇ ਗ਼ੈਰ-ਹਿੰਦੂ ਨਹੀਂ ਆ ਸਕਦਾ, ਨਾਂਹ ਹੀ ਦੱਖਣੀ ਮੰਦਰਾਂ ਵਾਂਗ ਕਿ ਇਥੇ ਔਰਤ ਦਾਖ਼ਲ ਨਹੀਂ ਹੋ ਸਕਦੀ।

ਫਿਰ ਸਭ ਤੋਂ ਅਸਚਰਜਮਈ ਗੱਲ ਇਹ ਹੈ ਕਿ ਚਾਰ ਦਰਵਾਜ਼ੇ ਚਾਰ ਕੂੰਟਾਂ ਵਿਚ ਨ ਹੋ ਕੇ ਸਗੋਂ ਦੋ-ਦੋ ਕੂੰਟਾਂ ਵਿਚਕਾਰ ਹਨ।

ਹਰਿ ਕੀ ਪਉੜੀ ਵਾਲਾ ਦਰਵਾਜ਼ਾ ਪੂਰਬ-ਦੱਖਣ ਵਿਚਕਾਰ ਹੈ। ਸਿੱਖ ਰੈਫਰੈਂਸ ਲਾਇਬ੍ਰੇਰੀ (ਸ਼ਹੀਦ ਬੁੰਗਾ) ਵਾਲਾ ਦਰਵਾਜ਼ਾ ਦੱਖਣ-ਪੱਛਮ ਵਿਚਕਾਰ ਹੈ। ਦਰਸ਼ਨੀ ਦਰਵਾਜ਼ਾ ਪੱਛਮ-ਉੱਤਰ ਵੱਲ ਹੈ।

ਅਤੇ

ਘੰਟਾ ਘਰ (ਅਜਾਇਬ-ਘਰ) ਦੀ ਬਾਹੀ ਵਾਲਾ

ਦਰਵਾਜ਼ਾ ਉੱਤਰ-ਪੂਰਬ ਵਿਚਾਲੇ ਹੈ।

ਇਹ ਇਸ ਲਈ ਸੀ ਕਿ ਕੋਈ ਪੂਰਬ ਨੂੰ ਪੂਜਦਾ ਸੀ ਅਤੇ ਕੋਈ ਪੱਛਮ ਨੂੰ। ਪੂਰਬ-ਪੱਛਮ ਦੀ ਵਿੱਥ ਵੀ ਸ੍ਰੀ ਹਰਿਮੰਦਰ ਸਾਹਿਬ ਨੇ ਮਿਟਾ ਦਿਤੀ ਹੈ।

## 78. ਜਲ ਵਿਚ ਕੰਵਲ ਨਿਆਂਈ



ਸ੍ਰੀ ਦਰਬਾਰ ਸਾਹਿਬ ਨੂੰ ਜਲ ਦੀ ਸਤਹ ਤੇ ਇਸ ਤਰ੍ਹਾਂ ਬੈਠਾਇਆ ਹੈ ਕਿ ਉਤੋਂ ਤੱਕਿਆਂ ਕੰਵਲ ਖਿੜੇ ਵਾਂਗ ਲੱਗੇ।

ਸ੍ਰੀ ਦਰਬਾਰ ਸਾਹਿਬ ਦੇ ਗੁੰਬਦ ਤੇ ਕੰਵਲ ਫੁੱਲ ਪੁੱਠਾ ਪਾਇਆ ਹੈ ਜੋ ਇਸ ਗੱਲ ਦਾ ਪ੍ਰਤੀਕ ਹੈ ਕਿ ਲਕਸ਼ਮੀ ਨਹੀ ਹੁੰਦੀ ਕੰਵਲ ਫੁੱਲ ਵਿਚ ਸਗੋਂ ਉਥੇ ਜਿਥੇ ਨਾਮ ਹੋਵੇ, ਉਥੇ ਕਿਸੇ ਪ੍ਰਕਾਰ ਦੀ ਥੁੜ ਨਹੀਂ। ਜਿਥੇ ਨਾਮ ਦੀ ਵਰਖਾ ਹੁੰਦੀ ਹੈ, ਉਥੇ ਅੰਮ੍ਰਿਤ ਝਰ ਝਰ ਪੈਂਦਾ ਹੈ, ਉਥੇ ਹਰੀ ਦਾ ਵਾਸਾ ਹੈ।

ਕੰਵਲ ਨੂੰ ਉਲਟਾਉਣਾ ਹੀ ਹਰੀ ਨੂੰ ਪਾਉਣਾ ਹੈ।

ਸ਼ਿਰੀ ਨੂੰ ਉਲਟਾ ਲਿਖਿਆਂ ਪੜ੍ਹਿਆਂ ਹੀ ਰਿਸ਼ੀ ਬਣ ਜਾਂਦਾ ਹੈ।

## 79. ਬੈਠਵਾਂ ਤੇ ਖੜ੍ਹਾ ਗੁੰਬਦ

ਸ੍ਰੀ ਦਰਬਾਰ ਸਾਹਿਬ ਦਾ ਗੁੰਬਦ ਬੈਠਵਾਂ ਹੈ ਜੋ ਨਿੰਮ੍ਰਤਾ ਦਾ ਪ੍ਰਤੀਕ ਹੈ ਅਤੇ ਸ੍ਰੀ ਅਕਾਲ ਤਖ਼ਤ ਦਾ ਖੜ੍ਹਾ ਹੈ ਜੋ ਅਣਖ ਤੇ ਜਵਾਂ-ਮਰਦੀ ਦਾ ਸੂਚਕ ਹੈ। ਹਰਿਮੰਦਰ ਸਾਹਿਬ ਰਾਗੀ ਬੈਠ ਕੇ ਕੀਰਤਨ ਕਰਦੇ ਹਨ ਤੇ ਸ੍ਰੀ ਅਕਾਲ ਤਖ਼ਤ ਢਾਡੀ ਖੜ੍ਹੇ ਹੋ ਕੇ ਵਾਰਾਂ ਗਾਂਦੇ ਹਨ।

# 80. ਦਰਬਾਰ ਸਾਹਿਬ ਜ਼ਿੰਦਗੀ
# ਤਾਜ ਮਹਲ ਮੌਤ



ਸ੍ਰੀ ਦਰਬਾਰ ਸਾਹਿਬ ਦੇ ਅੰਦਰ ਚਿਤ੍ਰ ਪੈਨਲਾਂ ਤੇ ਬਾਹਰ ਸੰਗਮਰਮਰੀ ਸਿਲਾਂ ਤੇ ਜੋ ਚਿਤ੍ਰ ਬਣਾਏ ਹਨ ਉਹ ਸਾਰੇ ਜੀਵਨ, ਹਰਕਤ ਦੇ ਲਖਾਇਕ ਹਨ। ਇਥੇ ਕਿੱਧਰੇ ਸਮੁੰਦਰ ਵਿਚ ਮੱਛ-ਕੱਛ ਹਨ। ਕਿਧਰੇ ਹਾਥੀ ਦਹਾੜ ਰਹੇ ਹਨ ਤੇ ਸੱਪ ਧਰਤੀ ਵਿਚ ਲੋਟ ਪੋਟ ਹੋ ਰਹੇ ਹਨ। ਕਿਧਰੇ ਬੱਚੇ ਨੂੰ ਸੱਪ ਲਪੇਟੀ ਫਿਰਦਾ ਹੈ। ਮੋਰ ਪੈਲਾਂ ਪਾ ਰਹੇ ਹਨ। ਤਰ੍ਹਾਂ ਤਰ੍ਹਾਂ ਦੇ ਪੰਛੀ ਉਡ ਰਹੇ ਹਨ।

ਇਹ ਪੈਨਲ ਦੇਖ ਹੀ ਆਰਟ ਕਾਲਜ ਲਾਹੌਰ ਦੇ ਪ੍ਰਿੰਸੀਪਲ ਕਿਪਲਿੰਗ (ਪ੍ਰਸਿਧ ਰੁਡਯਾਰਡ ਕਪਲਿੰਗ ਦੇ ਪਿਤਾ) ਨੇ ਕਿਹਾ ਸੀ ਕਿ **ਦਰਬਾਰ ਸਾਹਿਬ ਜ਼ਿੰਦਗੀ ਹੈ ਤੇ ਤਾਜ ਮਹਲ ਮੌਤ।** ਤਾਜ ਮਹਲ ਦੇ ਸੰਗਮਰਮਰੀ ਪੈਨਲਾਂ ਵਿਚ ਕਿਧਰੇ ਵੀ ਕੋਈ ਜ਼ਿੰਦਾ ਜੀਵ ਨਹੀਂ ਦਿਖਾਇਆ। ਉਹ ਮੂਲ ਵਿਚ ਕਬਰਸਤਾਨ ਹੈ।

## 81. ਚੌਦਾਂ ਕਿਸਮਾਂ ਦੇ ਕੀਮਤੀ ਪੱਥਰ

ਦਰਬਾਰ ਸਾਹਿਬ ਵਿਚ ਚੌਦਾਂ ਕਿਸਮਾਂ ਦੇ ਰੰਗਦਾਰ ਪੱਥਰ ਵਰਤੇ ਗਏ ਹਨ।

ਹਲਕਾ ਕਾਲਾ (ਅਰਬੀ ਸਮੁੱਕ)
ਗੂੜ੍ਹਾ ਕਾਲਾ (ਕਾਲਾ ਸੰਗ)
ਲਾਲ-ਗੁਲਾਬੀ ਭਾਹ ਮਾਰਦਾ (ਅਕੀਕ)
ਪੀਲਾ ਸੰਗਤਰੀ (ਖੱਟਾ)
ਸਮੁੰਦਰੀ-ਆਕਾਸ਼ੀ (ਲਾਜਵਰਦੀ)
ਨੀਲੀ ਭਾਹ ਮਾਰਦਾ (ਨੀਲਮ)
ਗੂੜ੍ਹਾ ਹਰਾ (ਸਬਜ਼)
ਨਿਰੋਲ ਹਰਾ (ਨਰਗਸ ਸਬਜ਼)
ਹਲਕਾ ਹਰਾ (ਸੰਗ ਪਸ਼ਮ)
ਚਿੱਟੇ ਨੀਲੇ, ਹਰੇ ਤੇ ਹਲਕੇ ਜਿਹੇ ਕਾਲੇ ਦਾ ਮੇਲ (ਸੰਗ ਬਸ਼ਬ)
ਚਿੱਟਾ ਦੁੱਧ (ਸਿਪ)
ਆਪਣੇ ਅਸਲ ਹਕੀਕੀ ਰੰਗ ਵਿਚ (ਅਬਰੀ)
ਗੂੜ੍ਹਾ ਲਾਲ (ਸੁਰਖ)
ਹਰੇ ਵਿਚ ਕਾਲਾ ਭਾਹ ਮਾਰਦਾ (ਜ਼ਹਿਰ ਮੁਹਰਾ)

## 82. ਗਰਮੀ ਵਿਚ ਮੁੜ੍ਹਕਾ ਨਹੀਂ
## ਸਰਦੀ ਵਿਚ ਪਾਲਾ ਨਹੀਂ



ਦਰਬਾਰ ਸਾਹਿਬ ਦੀਆਂ ਵਧਵੀਆਂ ਬਾਰੀਆਂ ਐਸੇ ਢੰਗ ਨਾਲ ਬਣਾਈਆਂ ਗਈਆਂ ਹਨ ਕਿ ਠੰਢੀ ਠੰਢੀ ਹਵਾ ਰੁਮਕਦੀ ਰਵ੍ਹੇ। ਹੁਮਸ ਕਦੇ ਨ ਹੋਵੇ।

*ਬਰਖਾ ਮਹਿ ਬਡ ਹੋਤ ਬਹਾਰ।*

ਛੇ ਦੀਆਂ ਛੇ ਰੁੱਤਾਂ ਹੀ ਸੁਹਾਣੀਆਂ ਹੋਣ। ਚਾਰੇ ਪਾਸੇ ਜਲ ਤੇ ਨਜ਼ਰ ਰਹਿੰਦਿਆਂ ਸੀਤਲਤਾ ਦਾ ਅਹਿਸਾਸ ਰਵ੍ਹੇ।

ਗਰਮੀ ਵਿਚ ਮੁੜ੍ਹਕਾ ਨਹੀਂ, ਤੇ ਸਰਦੀ ਵਿਚ ਠੰਢ ਨਾਲ ਪਾਲਾ ਨ ਲੱਗੇ।

*'ਜਹਿ ਗ੍ਰਿਖਮ ਸ੍ਵੇਦ ਨ ਜੋਵੈ*
*ਹਿਮ ਰੁਤ ਮਹਿ ਪਾਲਾ ਨਹਿ ਹੋਵੈ''*

## 83. ਦਰਸ਼ਨੀ ਡਿਉੜੀ ਤੋਂ ਦਰਸ਼ਨੀ ਦਰਵਾਜ਼ਾ

### ਚੁਰਾਸੀ ਕਦਮ

ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉੜੀ ਤੋਂ ਅੰਦਰ ਦਰਸ਼ਨੀ ਦਰਵਾਜ਼ੇ ਦਾ ਕੁੱਲ ਫ਼ਾਸਲਾ ਚੁਰਾਸੀ (84) ਕਦਮ ਹੈ, ਜੋ ਪਿਆ ਦਰਸਾਂਦਾ ਹੈ ਕਿ ਜੋ ਇਕਾਗ੍ਰ ਚਿਤ ਹੋ, ਇਥੇ ਆ ਸ਼ਬਦ ਸੁਣਨਗੇ ਉਨ੍ਹਾਂ ਦੀ ਭਟਕਨਾ ਤਾਂ ਦੂਰ ਹੋਵੇਗੀ ਹੀ ਨਾਲ ਹੀ ਚੁਰਾਸੀ ਵੀ ਕੱਟੀ ਜਾਏਗੀ।

*ਸਤਿਗੁਰ ਸ਼ਬਦ ਸਰਵਨ ਕੋ ਕਰੈ।*
*ਸਰਬ ਓਰ ਤੇ ਮਨ ਕੋ ਫਿਰੈ।*
*ਕਦਮ ਚੌਰਾਸੀ ਵਾਹਿ ਸਦਮ ਲੌ ਚੇਤਿ ਯਾਹਿ।*
*ਛਦਮ ਚੁਰਾਸੀ ਲਾਖ ਜੋਨਿ ਹੋਇ ਭਾਵਨੋ।*

## 84. ਨ ਡੱਡੂ ਨ ਬਗਲਾ



ਦਰਬਾਰ ਸਾਹਿਬ ਦੇ ਜਲ ਵਿਚ ਮਛਲੀਆਂ ਹਰ ਵੇਲੇ ਤਾਰੀਆਂ ਮਾਰਦੀਆਂ ਰਹਿੰਦੀਆਂ ਹਨ ਪਰ ਬਗਲਾ ਨਹੀਂ ਤੱਕਿਆ ਕਿਸੇ ਨੇ ਅੱਜ ਤੱਕ ਤੇ ਜਲ ਦੀ ਹੋਂਦ ਸਦਾ ਕਾਇਮ ਹੈ ਪਰ ਡੱਡੂ ਨਹੀ ਬੋਲਦੇ ਕਿਸੇ ਸੁਣੇ।

# 85. ਮੀਆਂ ਮੀਰ ਤੇ ਨੀਉਂ ਰਖਾਈ



ਗੁਲਾਮ ਮੁਹੋਈ-ਉਦ-ਦੀਨ (ਬੂਟੇ ਸ਼ਾਹ) ਨੇ ਤਾਰੀਖ਼ੇ ਪੰਜਾਬ ਦੇ ਪੰਨਾ 139 ਤੇ ਲਿਖਿਆ ਹੈ ਕਿ ਸ਼ਾਹ ਮੀਆਂ ਮੀਰ ਗੁਰੂ ਅਰਜਨ ਦੇਵ ਜੀ ਨਾਲ ਸ੍ਰੀ ਅੰਮ੍ਰਿਤਸਰ ਆਏ ਤੇ ਆਪਣੇ ਕਰ ਕਮਲਾਂ ਨਾਲ ਦਰਬਾਰ ਸਾਹਿਬ ਦੀ ਨੀਹ ਚਾਰ ਇੱਟਾ ਚਾਰ ਦਿਸ਼ਾਵਾਂ ਤੇ ਇਕ ਵਿਚਕਾਰ ਸਰੋਵਰ ਵਿਚ ਟਿਕਾ ਕੇ ਰੱਖੀ।

(ਸ਼ਾਹ ਮੀਰ ਸਾਹਿਬ ਬ ਹਮਰਾਹੀ
ਗੁਰੂ ਅਰਜਨ ਊ ਦਰ ਮਕਾਨਿ
ਅੰਮ੍ਰਿਤਸਰ ਤਸ਼ਰੀਫ਼ ਆਵਰਦੰਦ
ਵ ਬਦਸਤ ਮੁਬਾਰਕ ਖ਼ੁਦ
ਚਹਾਰ ਖ਼ਿਸ਼ਤ ਬਰ ਹਰ ਚਾਰ
ਇਜਲਾਅ ਵ ਯਕ ਖ਼ਿਸ਼ਤ
ਦਰ ਵਸਤ ਆਂ ਤਾਲਾਬ
ਨਸਬ ਕਰਦੰਦ।)

ਇਸੇ ਲਈ ਜ਼ਫਰ ਅਲੀ 'ਜ਼ਫਰ' ਨੇ ਲਿਖਿਆ ਸੀ

*ਹਰਿਮੰਦਰ ਕੀ ਬੁਨਿਆਦ ਕੀ ਈਟ ਦੇ ਰਹੀ ਹੈ ਗਵਾਹੀ*
*ਕਿ ਕਭੀ ਅਹਿਲੇ ਮਜ਼ਾਹਬ ਮੇ ਦੋਸਤੀ ਮੁਸਕਰਾਈ ਥੀ।*

## 86. ਇਕ ਲੱਖ ਪੰਜਤਾਲੀ ਹਜ਼ਾਰ ਤੰਦਾਂ ਵਾਲਾ ਸੰਦਲੀ ਚੋਰ



ਹਾਜੀ ਮੁਹੰਮਦ ਮਸਕੀਨ ਨੇ ਜਦ ਨੌਂ ਮਣ ਚੌਦਾਂ ਸੇਰ ਸੰਦਲ ਵਿਚੋ ਪੰਜ ਸਾਲ ਸੱਤ ਮਹੀਨੇ ਲਗਾ ਕੇ ਇਕ ਲੱਖ ਪੰਜਤਾਲੀ ਹਜ਼ਾਰ ਤੰਦਾਂ ਖਿੱਚ ਕੇ ਇਕ ਚੌਰ ਬਣਾਇਆ ਸੀ ਤਾਂ ਸ੍ਰੀ ਦਰਬਾਰ ਸਾਹਿਬ ਨੂੰ ਸਰਬ ਸਾਂਝਾ ਧਰਮ ਅਸਥਾਨ ਜਾਣ ਭਾਈ ਹੀਰਾ ਸਿੰਘ ਦੀ ਪ੍ਰੇਰਨਾ ਤੇ 31 ਦਸੰਬਰ, ਸੰਨ 1925 ਨੂੰ ਆਪੂੰ ਸ੍ਰੀ ਅੰਮ੍ਰਿਤਸਰ ਆ ਕੇ ਭੇਟ ਕੀਤਾ ਸੀ।

## 87. ਭੈਣੀ ਤੋਂ ਚੋਲ੍ਹਾ ਸਾਹਿਬ

ਗੁਰੂ ਅਰਜਨ ਦੇਵ ਜੀ ਭੈਣੀ (ਸਰਹਾਲੀ ਲਾਗੇ ਤਰਨਤਾਰਨ-ਅੰਮ੍ਰਿਤਸਰ) ਦੀ ਸੰਗਤ ਦੀ ਪ੍ਰਾਰਥਨਾ ਤੇ ਪਿੰਡ ਭੈਣੀ ਪੁੱਜੇ। ਉਸ ਸਮੇ ਵੇਲਾ ਕੁਵੇਲਾ ਹੋ ਗਿਆ ਸੀ। ਇਤਨੀ ਛੇਤੀ ਲੰਗਰ ਤਿਆਰ ਹੋਣਾ ਮੁਸ਼ਕਲ ਸੀ। ਸੋ ਮੱਖਣ ਤੇ ਮਿੱਠਾ ਪਾ ਚੂਰੀ ਕੁੱਟ ਕੇ ਸੰਗਤਾਂ ਤੇ ਗੁਰੂ ਜੀ ਨੂੰ ਛਕਾਇਆ ਗਿਆ। ਗੁਰੂ ਜੀ ਨੇ ਸੁਭਾਵਕ ਕਹਿਆ : ਬੜਾ ਸੁਆਦੀ ਚੋਲ੍ਹਾ ਬਣਾ ਕੇ ਪਿੰਡ ਦੀਆਂ ਸੰਗਤਾਂ ਨੇ ਛਕਾਇਆ ਹੈ।

ਉਸ ਪਿੰਡ ਦਾ ਨਾਂ ਹੀ ਚੋਲ੍ਹਾ ਸਾਹਿਬ ਪੈ ਗਿਆ। ਸਰਕਾਰੀ ਕਾਗਜ਼ਾਂ ਵਿਚ ਉਸੇ ਵੇਲੇ ਤਬਦੀਲ ਕਰ ਦਿਤਾ ਗਿਆ। ਇਤਨੇ ਮਾਣ ਵਿਚ ਰੱਖੇ ਜਾਂਦੇ ਸਨ ਗੁਰੂ ਅਰਜਨ ਸਾਹਿਬ।

## 88. ਜਿਤਨੇ ਬੰਦਾ ਰੋਜ਼ ਸੁਆਸ ਲੈਂਦਾ ਉਤਨੇ ਸੁਖਮਨੀ ਸਾਹਿਬ ਦੇ ਅੱਖਰ




ਇਕ ਸਿਹਤਮੰਦ ਬੰਦਾ ਰੋਜ਼ ਚਵੀ ਹਜਾਰ ਸੁਆਸ ਲੈਂਦਾ ਹੈ ਅਤੇ ਸੁਖਮਨੀ ਸਾਹਿਬ ਦੇ ਕੁਲ ਅੱਖਰ ਵੀ ਚਵ੍ਹੀ ਹਜਾਰ ਹਨ। ਇਕ ਵਾਰੀ ਜਿਸ ਇਕਾਗ੍ਰਚਿਤ ਹੋ ਸੁਖਮਨੀ ਸਾਹਿਬ ਦਾ ਪਾਠ ਕਰ ਲਿਆ ਉਸ ਦਾ ਹਰ ਸੁਆਸ ਸਫਲ ਹੋ ਜਾਂਦਾ ਹੈ। ਮੁਅਤਰ ਹੋ ਹੋ ਜਾਂਦਾ ਹੈ।

## 89. ਹਿੰਦੁਸਤਾਨ ਦਾ ਵਜ਼ੀਰ-ਆਜ਼ਮ ਵਜ਼ੀਰ ਖ਼ਾਨ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣਦਾ

ਵਜ਼ੀਰ ਖ਼ਾਨ ਨੂੰ ਸਿੱਖ ਇਤਿਹਾਸ ਵਿਚ 'ਗੁਰੂ ਕਾ ਹਰਕਾਰਾ' ਕਹਿ ਕੇ ਸਨਮਾਨ ਦਿੱਤਾ ਗਿਆ ਹੈ। ਆਪ ਜੀ ਦਾ ਪੂਰਾ ਨਾਂ ਅਲੀਮ-ਉਦ-ਦੀਨ ਅਨਸਾਰੀ ਸੀ। ਆਪ ਬੜੇ ਵੱਡੇ ਹਕੀਮ ਵੀ ਸਨ।



ਇਕ ਵਾਰੀ ਵਜ਼ੀਰ ਖ਼ਾਨ ਜਦ ਪੇਟ ਦੀ ਬਿਮਾਰੀ ਨਾਲ ਗ੍ਰਸੇ ਗਏ ਤਾਂ ਦੁਖ ਭੰਜਨੀ ਸਾਹਿਬ ਕਾਰ ਦੀ ਟੋਕਰੀ ਬਾਬਾ ਬੁੱਢਾ ਜੀ ਵਲੋਂ ਸੁੱਟੇ ਜਾਣ ਤੇ ਨਰੋਏ ਹੋਏ ਸਨ। ਉਨ੍ਹਾਂ ਨੇਮ ਬਣਾ ਲਿਆ ਕਿ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣ ਕੇ ਹੀ ਰਾਜ ਦਰ-ਬਾਰ ਜਾਣਗੇ। ਭਾਈ ਭਾਗੋ ਨਾਂ ਦੇ ਸਿੱਖ ਕੋਲੋਂ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣਦੇ।

ਪ੍ਰਸਿੱਧ ਆਰਟਿਸਟ ਨਿਕੋਲਿਸ ਰੋਰਕ ਸੁਖਮਨੀ ਸਾਹਿਬ ਨੂੰ **'ਦਿਲ ਟਟੋਲਨ ਦਾ ਆਲਾ'** ਕਹਿੰਦਾ ਸੀ। ਉਸ ਦੀ ਖ਼ਾਹਿਸ਼ ਮੁਤਾਬਿਕ ਉਸਨੂੰ ਅੰਧਰੇਟੇ ਦਫਨਾਉਣ ਵੇਲੇ ਸੁਖਮਨੀ ਸਾਹਿਬ ਦਾ ਗੁਟਕਾ ਉਸ ਦੇ ਕਫ਼ਨ ਵਿਚ ਰੱਖਿਆ ਗਿਆ ਸੀ।

## 90. ਹੀਰੇ ਜਵਾਹਰਾਤ ਰੱਖਣ ਦੀ ਡੱਬੀ



ਗੁਟਕਾ ਦੇ ਅਰਥ ਹੀਰੇ ਜਵਾਹਰਾਤ ਰੱਖਣ ਦੀ ਡੱਬੀ ਹੁੰਦੀ ਹੈ।

ਸਿੱਖ ਇਸੇ ਲਈ ਉਸ ਨੂੰ ਗੁਟਕਾ ਕਹਿੰਦੇ ਹਨ ਜਿਸ ਵਿਚ ਨਿਤਨੇਮ ਤੇ ਹੋਰ ਬਾਣੀਆਂ ਦਰਜ ਹਨ।

# 91. ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਸ੍ਰੀ ਦਰਬਾਰ ਸਾਹਿਬ



ਗੁਰੂ ਗ੍ਰੰਥ ਸਾਹਿਬ ਵਰਗੀ ਕੀਮਤੀ ਵਸਤੂ ਲਈ ਹੀ ਉਚੇਚਾ ਦਰਬਾਰ ਸਾਹਿਬ (ਗੋਲਡਨ ਟੈਂਪਲ) ਉਸਾਰਿਆ ਗਿਆ ਸੀ। ਬਾਬਾ ਬੁੱਢਾ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਬੇਨਤੀ ਕਰ ਕਿਹਾ ਸੀ :

*ਸ੍ਰੀ ਗ੍ਰੰਥ ਲਾਇਕ ਦਰਬਾਰਾ।*
*ਔਰ ਅਸਥਾਨ ਨ ਕੋਈ ਮੁਹਾਰਾ।*
*ਇਹ ਸੁਨ ਸ੍ਰੀ ਗੁਰ ਭਯੇ ਅਨੰਦਾ।*
*ਮਾਨੋ ਦਿਖਯੋ ਦੂਜ ਕੋ ਚੰਦਾ।*

## 92. ਮੂਲ ਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ
ਗੁਰ ਪ੍ਰਸਾਦਿ

ਗੁਰੂ ਗ੍ਰੰਥ ਸਾਹਿਬ ਵਿਚ ਮੂਲ ਮੰਤ੍ਰ ਚਾਰ ਸੂਰਤਾਂ ਵਿਚ ਵਿਦਮਾਨ ਹੈ।

ਇਕ: ੧ੴ, ਸਤਿਨਾਮ ਕਰਤਾਪੁਰਖ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥
ਇਸ ਤਰ੍ਹਾਂ ਤੇਤੀ (33) ਵਾਰੀ ਆਇਆ ਹੈ।

ਦੂਜੇ: ੧ੴ ਸਤਿਨਾਮ ਕਰਤਾ ਪੁਰਖ ਗੁਰ ਪ੍ਰਸਾਦਿ॥
ਇਸ ਤਰ੍ਹਾਂ ਨੌ (9) ਵਾਰੀ ਆਇਆ ਹੈ। (ਗੁਰੂ ਗ੍ਰੰਥ ਸਾਹਿਬ ਪੰਨਾ 137, 220, 235, 242, 243, 323, 340, 345 ਅਤੇ 855)

ਤੀਜੇ: ੧ੴ ਸਤਿਨਾਮੁ ਗੁਰ ਪ੍ਰਸਾਦਿ॥
ਪੰਜ (5) ਵਾਰੀ।

ਚੌਥੇ ੧ੴ ਸਤਿਗੁਰ ਪ੍ਰਸਾਦਿ॥
ਇਸ ਤਰ੍ਹਾਂ ਪੰਜ ਸੌ ਪੰਝੀ (525) ਵਾਰੀ ਵਿਦਮਾਨ ਹੈ।

## 93. ਰਹਾਉ

ਕਹਿਆ ਜਾਂਦਾ ਹੈ ਕਿ ਸ਼ਬਦ ਦਾ ਭਾਵ 'ਰਹਾਉ' ਦੀਆਂ ਤੁਕਾਂ ਵਿਚ ਹੁੰਦਾ ਹੈ ਪਰ ਮਾਝ ਰਾਗ ਦੇ ਉਨਵੰਜਾ ਸ਼ਬਦਾਂ ਵਿਚ 'ਰਹਾਉ' ਨਹੀ ਅਤੇ ਇਕੋ ਸ਼ਬਦ 'ਮੇਰਾ ਮਨੁ ਲੋਚੈ ਗੁਰ ਦਰਸਨ ਤਾਈ' ਵਿਚ ਇਕੋ ਵੇਲੇ ਚਾਰ ਰਹਾਉ ਹਨ।

ਗੁਰਬਾਣੀ ਅਥਾਹ ਹੈ। ਉਸ ਦਾ ਭਾਵ ਅਗਾਧ ਹੈ।

ਇਕ ਨੇਮ ਹਰ ਥਾਂਵੇਂ ਨਹੀਂ ਲਗ ਸਕਦਾ।

## 94. ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮੇਘ ਅਤੇ ਦੀਪਕ ਨਹੀਂ

ਗੁਰੂ ਗ੍ਰੰਥ ਸਾਹਿਬ ਵਿਚ 31 ਰਾਗ ਹਨ। ਗੁਰੂ ਪਿਤਾ ਨੇ ਰਾਗਨੀ ਦਾ ਸ਼ਬਦ ਜਾਣ ਬੁਝ ਕੇ ਨਹੀਂ ਵਰਤਿਆ। ਐਸ਼ ਜਾਂ ਤੈਸ਼ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਹੀਂ। ਇਹ ਹੀ ਕਾਰਨ ਹੈ ਕਿ ਨਾਂਹ ਪਾਤਸ਼ਾਹ ਨੇ ਮੇਘ (ਅਤਿ ਖ਼ੁਸ਼ੀ-ਐਸ਼) ਅਤੇ ਨਾਂਹ ਹੀ ਦੀਪਕ (ਅਤਿ ਸੋਗ, ਤੈਸ਼) ਵਰਤਿਆ। 'ਗੁਰੂ ਸੰਤੋਖ ਰੁਖ ਹੈ', 'ਸਹਜੇ ਦਾ ਖੇਤ' ਹੈ।

ਬਾਣੀ ਜੀਵਨ ਨੂੰ ਹਰਕਤ ਦੇਣ ਲਈ ਹੈ। 'ਸੋਗ, ਮਾਯੂਸੀ, ਢਹਿ ਢੇਰੀ, ਸਾਨੂੰ ਕੀ' ਦੀ ਦਸ਼ਾ ਤਾਰੀ ਨਹੀਂ ਹੋਣ ਦੇਂਦੀ। ਬਸੰਤ ਦੇ ਠਰ੍ਹੰਮੇ ਨਾਲ 'ਹਿੰਡੋਲ' ਰਲਾਇਆ ਹੈ ਅਤੇ ਗਉੜੀ ਗੰਭੀਰ ਨਾਲ ਦੀਪਕੀ ਤਾ ਕਿ ਹਰਕਤ ਬਣੀ ਰਹੇ।

## 95. ਅੱਠ ਰਾਗਾਂ ਵਿਚ ਭਗਤਾਂ ਦੀ ਬਾਣੀ ਨਹੀਂ

ਮਾਝ, ਦੇਵ ਗੰਧਾਰੀ, ਵਡਹੰਸ, ਬੈਰਾੜੀ, ਨਟ ਨਾਰਾਇਣ, ਤੁਖਾਰੀ, ਕਲਯਾਨ ਤੇ ਜੈਜੈਵੰਤੀ ਵਿਚ ਪੰਦਰਾਂ ਭਗਤਾਂ ਵਿਚੋਂ ਕਿਸੇ ਵੀ ਭਗਤ ਦੀ ਬਾਣੀ ਨਹੀਂ ਹੈ।

ਭਗਤਾਂ ਵਿਚ ਸਲੋਕ ਸਿਰਫ ਬਾਬਾ ਫਰੀਦ ਜੀ ਤੇ ਭਗਤ ਕਬੀਰ ਜੀ ਨੇ ਹੀ ਉਚਾਰੇ ਹਨ।

## 96. ਕੁਲ ਸ਼ਬਦ ਸਲੋਕ ਪਉੜੀਆਂ ਅਸ਼ਟਪਦੀਆਂ

ਗੁਰੂ ਗ੍ਰੰਥ ਸਾਹਿਬ ਵਿਚ ਆਏ ਸ਼ਬਦਾਂ, ਸਲੋਕਾਂ, ਪਉੜੀਆਂ, ਅਸ਼ਟਪਦੀਆਂ, ਸਵੱਈਆਂ ਦਾ ਕੁੱਲ ਜੋੜ ਪੰਜ ਹਜ਼ਾਰ ਅੱਠ ਸੌ ਚੁਰਾਣਵੇਂ (5894) ਹੈ।

## 97. ਪੰਜਵਟੀ



ਜਿਸ ਪਾਵਨ ਰਾਮਸਰ ਕਿਨਾਰੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹੀ ਗਈ ਉਥੇ ਪੰਜ ਪ੍ਰਕਾਰ ਦੇ ਰੁੱਖ (ਵਟ) ਸਨ ਤੇ ਥਾਂ ਪੰਜਵਟੀ ਕਰਕੇ ਜਾਣੀ ਜਾਂਦੀ ਸੀ।

ਪੰਜ ਵਟ ਇਹ ਸਨ; ਜੰਡ, ਬੇਰੀ, ਬੋਹੜ, ਪਿੱਪਲ ਤੇ ਅੰਜੀਰ।

## ੧੪. ਪਹਿਲਾ ਗ੍ਰੰਥੀ



ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਗ੍ਰੰਥੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਨ ਥਾਪ ਕੇ ਬਾਬਾ ਬੁੱਢਾ ਜੀ ਨੂੰ ਥਾਪਿਆ।

'ਕਰਤ ਵਿਚਾਰ ਇਹ ਠਹਰਾਈ।
ਬੁਢਾ ਜੀ ਸੇਵਾ ਨਿਪੁਨਾਈ।
ਗੁਰੂ ਨਾਨਕ ਇਨ ਦਰਸ਼ਨ ਕਰੇ।
ਸੇਵਾ ਮੈਂ ਅਤਿ ਹਿਤ ਧਰੇ।'

ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਬਾਬਾ ਬੁੱਢਾ ਜੀ ਦੇ ਸਿਰ ਤੇ ਆਪੂੰ ਗੁਰੂ ਅਰਜਨ ਦੇਵ ਜੀ ਨੇ ਧਰੀ ਅਤੇ ਆਪੂੰ ਚੌਰ ਕਰਦੇ ਪਿਛੇ ਟੁਰੇ :

*ਸਾਹਿਬ ਬੁਢਾ ਆਗੈ ਕੀਨਾ*
*ਤਹਿ ਪਾਛੈ ਸਤਿਗੁਰ ਸੁਖ ਲੀਨਾ।*

## ੧੧. ਪਹਿਲਾ ਵਾਕ

ਜਦ ਪਹਿਲਾਂ ਤਿਆਰ ਕੀਤੀ ਮੰਜੀ ਸਾਹਿਬ ਤੇ ਬਾਬਾ ਬੁੱਢਾ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਟਿਕਾ ਦਿਤੀ ਤਾਂ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਫਰ-ਮਾਇਆ :



ਬੁਢਾ ਸਾਹਿਬ ਖੋਲਹੁ ਅਬ ਗ੍ਰੰਥ।
ਲੇਹੁ ਆਵਾਜ (ਹੁਕਮ) ਸੁਨਹਿ ਸਭ ਪੰਥ।
ਅਦਬ ਸੰਗ ਤਬ ਗ੍ਰੰਥ ਸੇ ਖੋਲ੍ਹਾ।
ਲੈ ਆਵਾਜ ਬੁਢਾ ਮੁਖ ਬੋਲਾ।
ਵਿਚ ਕਰਤਾ ਪੁਰਖ ਖਲੋਇਆ।
ਵਾਲੁ ਨ ਵਿੰਗਾ ਹੋਇਆ।

ਯਾਦ ਰੱਖੇ ਸਭ ਲੋਕਾਈ ਤੇ ਚੇਤਾ ਰਵ੍ਹੇ ਪੰਥ ਨੂੰ ਕਿ ਲੱਖ ਹਨੇਰੀਆਂ ਝੁੱਲਣ, ਪੰਥ ਦਾ ਵਾਲ ਕੋਈ ਵਿੰਗਾ ਨਹੀਂ ਕਰ ਸਕਦਾ।

ਕਲਗੀਧਰ ਨੇ ਵੀ ਜ਼ਫਰਨਾਮਾ ਵਿਚ ਔਰੰਗਜ਼ੇਬ ਨੂੰ ਇਹ ਹੀ ਲਿਖਿਆ ਸੀ: ਤੂੰ ਲੱਖ ਜਤਨ ਕੀਤੇ ਔਰੰਗਜ਼ੇਬ ਪਰ ਦੇਖ ਅਲਾਹ ਦੀ ਮਿਹਰ ਦਾ ਪ੍ਰਤੱਖ ਨਜ਼ਾਰਾ ਕਿ ਤੇਰੀਆਂ ਭੇਜੀਆਂ ਦਸ ਲੱਖ ਫ਼ੌਜਾਂ ਨੇ ਮੈਨੂੰ ਘੇਰ ਲਿਆ ਪਰ ਨਾਂਹ ਮੇਰੇ ਤਨ ਤੇ ਰਤਾ ਭਰ ਝਰੀਟ ਆਈ ਅਤੇ ਨਾਂਹ ਹੀ ਵਾਲ ਵਿੰਗਾ ਹੋਆ।

*ਨ ਪੇਚੀਦ ਮੂਏ*
*ਨ ਰੰਜੀਦਾ ਤਨ।*

## 100. ਨਵ-ਮੁਸਲਿਮ ਨੂੰ ਹਾਥੀ ਚਾੜ੍ਹ ਜਲੂਸ

ਜੋ ਵੀ ਇਸਲਾਮ ਧਾਰਨ ਕਰਦਾ ਉਸ ਦਾ ਹਾਥੀ ਚਾੜ੍ਹ ਨਗਰ ਵਿਚ ਜਲੂਸ ਕੱਢਿਆ ਜਾਂਦਾ। ਖ਼ੂਬ ਰੌਣਕ ਕੀਤੀ ਜਾਂਦੀ। ਵਾਜੇ ਵਜਾਏ ਜਾਂਦੇ। ਇਹ ਸਭ ਦੇਖ ਮੁਸਲਮਾਨ ਖ਼ੁਸ਼ ਹੁੰਦੇ ਤੇ ਹਿੰਦੂ ਮੂੰਹ ਲੁਕਾਈ ਫਿਰਦੇ।

(The newly convert was poraded through the city on an elephant with great state of amid much rejoicing to the great contentment of the moor (muslims) and the mortification of the gentles (Hindus).

## 101. ਵਾਕ ਚਮਤਕਾਰ

ਜਦ ਵੀ ਕਦੇ ਪੰਥ ਵਿਚ ਦੋ ਰਾਵਾਂ ਹੋਈਆਂ ਜਾਂ ਫ਼ੈਸਲਾ ਲੈਣ ਦੀ ਘੜੀ ਆਈ ਸਿੱਖਾਂ ਸਿਰਫ਼ ਗੁਰੂ ਗ੍ਰੰਥ ਸਾਹਿਬ ਵਲ ਦੇਖਿਆ ਤੇ ਅਰਦਾਸ ਕਰ ਜੋ ਹੁਕਮ ਗੁਰੂ ਗ੍ਰੰਥ ਸਾਹਿਬ ਨੇ ਦਿਤਾ ਸਿਰ ਮੱਥੇ ਮੰਨਿਆ ਤੇ ਕਾਮਯਾਬੀ ਪਾਈ।

ਅਨੇਕਾਂ ਵਿਚੋਂ ਕੁਝ ਆਏ ਹੁਕਮ ਐਸੇ ਹਨ।

(ੳ) ਸੰਨ 1733 ਨੂੰ ਜਦ ਭਾਈ ਸੁਬੇਗ ਸਿੰਘ ਜੀ ਨਵਾਬੀ ਤੇ ਜਾਗੀਰ ਲੈ ਕੇ ਆਏ ਤਾਂ ਪੰਥ ਖਾਲਸਾ ਨੇ 'ਖਰਾਬੀ' ਕਹਿ ਕੇ ਠੁਕਰਾ ਦਿਤੀ ਤਾਂ ਸਭ ਪਾਸੇ ਚੁੱਪ ਚਾਂ ਛਾ ਗਈ। ਉਸ ਸ਼ਾਂਤ ਵਾਤਾਵਰਨ ਵਿਚ ਸ੍ਰੀ ਅਕਾਲ ਤਖ਼ਤ ਤੋਂ ਪਾਠ ਕਰਦੇ ਪਾਠੀ ਦੀ ਆਵਾਜ਼ ਗੂੰਜੀ।

ਆਵਾਜ਼ ਸੀ:

*'ਟਹਲ ਮਹਲ ਤਾਕੋ ਮਿਲੇ*
*ਜਾ ਕਉ ਸਾਧ ਕ੍ਰਿਪਾਲ।'*

ਉਸ ਸਮੇਂ ਸੰਗਤਾਂ ਨੂੰ ਭਾਈ ਕਪੂਰ ਸਿੰਘ ਫ਼ੈਜ਼ਲਪੁਰੀਆ ਪੱਖਾ ਪਏ ਝਲਦੇ ਸਨ। ਨਵਾਬੀ ਉਨ੍ਹਾਂ ਨੂੰ ਹੀ ਦੇਣ ਦਾ ਪੰਥ ਨੇ ਫ਼ੈਸਲਾ ਕੀਤਾ।

(ਅ) ਫਿਰ 1763 ਦੀ ਵੈਸਾਖੀ ਨੂੰ ਕਸੂਰ ਦੇ ਬ੍ਰਾਹਮਣ ਨੇ ਆ ਫ਼ਰਯਾਦ ਕੀਤੀ ਕਿ ਉਸਮਾਨ ਖ਼ਾਨ ਹੱਥੋਂ ਕਿਸੇ ਦੀ ਧੀ, ਭੈਣ, ਬਹੂ ਦੀ ਇੱਜ਼ਤ ਮਹਿਫ਼ੂਜ਼ ਨਹੀਂ ਅਤੇ ਉਸ ਨੇ ਸਜ ਵਿਆਹੀ ਪੰਡਿਤ ਦੀ ਪਤਨੀ ਨੂੰ ਜ਼ਬਰਦਸਤੀ ਖੋਹ ਹਰਮ ਪਾ ਲਿਆ ਹੈ। ਖਾਲਸਾ ਬਹੁੜੀ ਕਰੇ।

*'ਯਹ ਦਰਬਾਰ ਛਡ ਔਰ ਕਤ ਜਾਊਂ।*
*ਦਿਸੇ ਨ ਠੌਰ ਜਹਿ ਅਦਾਲਤ ਪਾਊਂ।'*

ਉਸ ਦੀ ਫ਼ਰਯਾਦ ਸੁਣ ਸਿੰਘ ਵੀਚਾਰੀਂ ਪੈ ਗਏ ਕਿ ਕਸੂਰ ਪਾਸ ਫ਼ੌਜ ਭਾਰੀ ਹੈ। ਕਿਲ੍ਹੇ ਬਾਰਾਂ ਹਨ। ਤਾਂ ਸਰਦਾਰ ਹਰੀ ਸਿੰਘ ਭੰਗੀ ਨੇ ਕਿਹਾ ਕਿ ਸਿੰਘ ਹਰ ਧੀ ਭੈਣ ਦੀ ਇੱਜ਼ਤ ਦਾ ਰਾਖਾ ਹੈ। ਕਸੂਰ ਨੂੰ ਸੋਧਨਾ ਜ਼ਰੂਰੀ ਹੈ। ਕੋਈ ਚਲੇ ਨ ਚਲੇ ਪਰ ਉਹ ਜਾਏਗਾ ਜ਼ਰੂਰ।

ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਕਿਹਾ ਕਿ ਆਪਸ ਦੀਆਂ ਮੱਤਾਂ ਛੱਡ ਸ੍ਰੀ ਦਰਬਾਰ ਸਾਹਿਬ ਵਾਕ ਲਿਆ ਜਾਏ। ਜੋ ਹੁਕਮ ਆਵੇ ਉਸ ਤੇ ਅਮਲ ਹੋਵੇ।

ਸ੍ਰੀ ਦਰਬਾਰ ਸਾਹਿਬ ਪੁੱਜ ਅਰਦਾਸ ਕੀਤੀ ਕਿ 'ਦੀਜੈ ਵਾਕ ਜੁ ਕਰਨੈ ਹੋਈ।'

ਵਾਕ ਲਿਆ ਗਿਆ ਤਾਂ ਹੁਕਮ ਆਇਆ :

*ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ।*
*ਆਪਣੇ ਚਰਣ ਜਪਾਇਅਨੁ ਵਿਚ ਦਯ ਖੜੋਆ।*
*ਰੋਗ ਸੋਗ ਸਭਿ ਮਿਟ ਗਏ ਨਿਤ ਨਵਾ ਨਰੋਆ।*

ਖਾਲਸੇ ਨੂੰ ਯਕੀਨ ਬੱਝਾ ਕਿ

*'ਦਈ ਗੁਰੂ ਗ੍ਰੰਥ ਆਵਾਜ਼*
*ਸੋਊ ਕਰੈਗੋ ਹਮਰੈ ਕਾਜ'*

ਐਸਾ ਹੀ ਹੋਇਆ ਹਮਲੇ ਵਿਚ ਖ਼ਾਲਸੇ ਨੂੰ ਸਫਲਤਾ ਮਿਲੀ।

(ੲ) 12 ਅਕਤੂਬਰ 1920 ਨੂੰ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਅਖੌਤੀ ਅਛੂਤਾਂ ਵਿਚੋ ਸਜੇ ਸਿੰਘਾਂ ਦੀ ਅਰਦਾਸ ਸਵੀਕਾਰ ਕਰਨ ਤੋਂ ਇਨਕਾਰ ਕੀਤਾ ਤਾਂ ਇਹ ਨਿਰਣਾ ਲਿਆ ਗਿਆ ਕਿ ਜੋ ਗੁਰੂ ਗ੍ਰੰਥ ਸਾਹਿਬ ਦਾ ਵਾਕ ਸ੍ਰੀ ਦਰਬਾਰ ਸਾਹਿਬ ਤੋਂ ਆਵੇ ਉਸ ਤੇ ਹੀ ਅਮਲ ਹੋਵੇ। ਜਦ ਵਾਕ ਲਿਆ ਗਿਆ ਤਾਂ ਪੁਜਾਰੀਆਂ ਦੀ ਅੜੀ ਤੋੜਨ ਲਈ ਨੀਚੋਂ-ਊਚ ਕਰਨ ਵਾਲੇ ਸੱਚੇ ਪਾਤਸ਼ਾਹ ਦਾ ਹੁਕਮ ਆਇਆ :

*ਸੋਰਠਿ ਮਹਲਾ ੩ ਦੁਤੁਕੀ*
*ਨਿਗੁਣਿਆ ਨੂੰ ਆਪੇ ਬਖਸਿ ਲਏ ਭਾਈ*
*ਸਤਿਗੁਰ ਕੀ ਸੇਵਾ ਲਾਇ।*
*ਰਾਮ ਨਾਮਿ ਚਿਤੁ ਲਾਇ।*
*ਹਰਿ ਜੀਉ ਆਪੇ ਬਖਸਿ ਮਿਲਾਇ*
*ਗੁਣ ਹੀਣ ਹਮ ਅਪਰਾਧੀ ਭਾਈ*
*ਪੂਰੇ ਸਤਿਗੁਰ ਲਏ ਰਲਾਇ । ੧ । ਰਹਾਉ॥*

ਅਤੇ

(ਸ) ਹੁਣ ਜਦ 9 ਜੂਨ 1984 ਨੂੰ ਸ੍ਰੀ ਦਰਬਾਰ ਸਾਹਿਬ ਤੇ ਇੰਦਰਾ ਸਰਕਾਰ ਵਲੋਂ ਫ਼ੌਜ-ਕਸ਼ੀ (ਬਲਿਊ ਸਟਾਰ ਦੇ ਨਾਂ ਵਾਲੇ ਹਮਲੇ) ਉਪ੍ਰੰਤ ਜਦ ਵਾਕ ਲਿਆ ਗਿਆ ਤਾਂ ਹੁਕਮ ਹੋਇਆ :

*ਸੋਰਠਿ ਮਹਲਾ ੫ ਘਰੁ ੧ ਤਿਤੁਕੀ*
*੧ਓ ਸਤਿਗੁਰ ਪ੍ਰਸਾਦਿ।*
*ਕਿਸੁ ਹਉ ਜਾਚੀ, ਕਿਸੁ ਆਰਾਧੀ,*
*ਜਾ ਸਭੁ ਕੋ ਤੇਰਾ ਹੋਸੀ।*
*ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ।।*

ਐਸਾ ਹੀ ਹੋਇਆ। ਕੀਤੇ ਦੀ ਸਜ਼ਾ ਇੰਦਰਾ ਨੇ ਪੂਰੇ ਚਾਰ ਮਹੀਨੇ ਅਠਾਈ ਦਿਨਾਂ ਬਾਅਦ 31 ਅਕਤੂਬਰ 1984 ਨੂੰ ਹੀ ਪਾ ਲਈ।

## 102. ਸਭ ਤੱਤੇ ਪਰ ਇਕ ਠੰਢਾ



ਅਜੀਬ ਕੌਤਕ ਸੀ ਕਿ ਸਭ ਤੱਤੇ।

ਜਹਾਂਗੀਰ ਤੱਤਾ, ਸ਼ਹਿਜ਼ਾਦਾ ਖੁਰਮ ਤੱਤਾ, ਮੁਜੱਦਦ ਨਕਸ਼ਬੰਦੀਆ ਸਰਹੰਦੀ ਤੱਤਾ, ਕੁਲੀਜ ਖ਼ਾਨ ਤੱਤਾ, ਮੁਰਤਜਾ ਖ਼ਾਨ ਤੱਤਾ, ਪ੍ਰੋਹਤ ਤੱਤੇ, ਭਗਤ ਕਾਹਨਾ ਤੱਤਾ, ਚੰਦੂ ਤੱਤਾ, ਬੀਰ ਬਲ ਤੱਤਾ, ਮਹੀਨਾ ਜੇਠ ਤੱਤਾ, ਪਾਣੀ ਉਬਲਦਾ, ਰੇਤ ਭਖਦੀ ਅੱਗ ਵਾਂਗ ਤੱਤੀ, ਤਵੀ ਤੱਤੀ, ਭੱਠੀ ਹੇਠ ਅੱਗ ਝੋਕਨ ਵਾਲਾ ਤੱਤਾ, ਇਥੋਂ ਤਕ ਕਿ ਮੀਆਂ ਮੀਰ ਵੀ ਤੱਤਾ ਹੋ ਆਇਆ ਪਰ ਇਕ ਠੰਢਾ ਸੀ ਤਾਂ ਕੇਵਲ ਗੁਰੂ ਅਰਜਨ ਦੇਵ ਜੀ।

## 103. ਸ਼ਹੀਦ ਹੋਣ ਵੇਲੇ ਪੰਜਮ ਪਿਤਾ ਦੇ ਮੁੱਖ ਵਿਚ ਸ਼ਬਦ



ਜਦ ਗੁਰੂ ਅਰਜਨ ਦੇਵ ਜੀ ਨੂੰ ਬੱਧੇ ਹੋਏ ਹੀ ਦਰਿਆ ਰਾਵੀ ਵਿਚ ਰੋੜ੍ਹ ਸ਼ਹੀਦ ਕੀਤਾ ਗਿਆ ਤਾਂ ਆਪ ਜੀ ਦੇ ਮੁੱਖ ਤੇ ਇਹ ਸ਼ਬਦ ਸਨ:

*ਸੁਣੀ ਅਰਦਾਸ ਸੁਆਮੀ ਮੇਰੇ*
*ਸਰਬ ਕਲਾ ਬਣਿ ਆਈ।*
*ਪ੍ਰਗਟ ਭਈ ਸਗਲੇ ਜੁਗ ਅੰਤਰਿ*
*ਗੁਰ ਨਾਨਕ ਕੀ ਵਡਿਆਈ।*

## 104. ਮੁੱਕਾ ਮਾਰਿਆ ਬਿਜਲੀ ਕੜਕੀ

ਮਾਤਾ ਗੰਗਾ ਜੀ ਨੂੰ ਜਦ ਬਾਬਾ ਬੁੱਢਾ ਜੀ ਨੇ ਸਿਰ ਤੇ ਚੁੱਕੀ ਲੱਸੀ ਦਾ ਛੰਨਾ ਤੇ ਮਿੱਸੀ ਰੋਟੀ ਲਿਆਂਦੇ ਤੱਕਿਆ ਤਾਂ ਕਿਹਾ: ਤੁਸੀਂ ਠੀਕ ਵਕਤ ਆਏ। ਬੜੀ ਭੁੱਖ ਲੱਗੀ ਸੀ। ਬੁੱਢਾ ਜੀ ਨੇ ਜਦ ਮੁੱਕੀ ਨਾਲ ਗੰਢੇ ਨੂੰ ਭੰਨਿਆ ਤਾਂ ਅਸਮਾਨ ਵਿਚ **ਬਿਜਲੀ ਕੜਕੀ ਤੇ ਕਿਰਪਾਨ ਦੀ ਸ਼ਕਲ ਬਣਾ ਅਲੋਪ ਹੋ ਗਈ।** ਉਸ ਸਮੇਂ ਬਾਬਾ ਜੀ ਨੇ ਕਹਿਆ :

ਤੁਮਰੇ ਗ੍ਰਿਹਿ ਪ੍ਰਗਟੇਗਾ ਜੋਧਾ।<br>ਜਾ ਕਾ ਬਲ ਬੁਧ ਕਿਨਹੂ ਨ ਸੋਧਾ।

ਗੁਰੂ ਹਰਿਗੋਬਿੰਦ ਜੀ ਐਸੇ ਹੀ ਸਨ ਜਿਨ੍ਹਾਂ ਦੇ ਕੀਤੇ ਪਰਉਪਕਾਰਾਂ ਨੂੰ ਕੋਈ ਦੱਸ ਗਿਣ ਨਹੀਂ ਸਕਦਾ।

## 105. ਹਰਿ ਗੋਬਿੰਦ ਨਵਾਂ ਨਰੋਆ



ਗੁਰੂ ਹਰਿਗੋਬਿੰਦ ਜੀ ਨੂੰ ਜੀਵਨ ਭਰ ਅਨੇਕਾਂ ਖੇਚਲਾਂ ਆਈਆਂ। ਪਰ ਗੁਰੂ ਅਰਜਨ ਦੇਵ ਜੀ ਦੇ ਹੁਕਮ ਮੁਤਾਬਕ : ਹਰਿਗੋਬਿੰਦ ਨਵਾਂ ਨਰੋਆ।

.... ਪ੍ਰਕਾਸ਼ ਹੁੰਦਿਆਂ ਦਾਈ ਫਤੋ ਦੇ ਥਣਾਂ ਨੂੰ ਜ਼ਹਿਰ ਲਗਾ ਮਾਰਨ ਦਾ ਯਤਨ।

.....ਖਿਡਾਵੇ ਰਾਹੀਂ ਦਹੀ ਵਿਚ ਜ਼ਹਿਰ ਰਲਾ ਦੇਣ ਦੀ ਕੋਸ਼ਿਸ਼।

......ਸਪੇਰੇ ਰਾਹੀਂ ਤਮਾਸ਼ਾ ਰੋਕ ਉਡਨੇ ਸੱਪ ਦਾ ਛੱਡਣਾ।

.....ਹਾਣੀ ਨੰਦ ਚੰਦ ਰਾਹੀਂ ਜ਼ਹਿਰ ਰਲੀ ਮਿਠਾਈ ਖਵਾਲਣ ਦੀ ਸਾਜ਼ਸ਼।

......ਤਾਪ ਦਾ ਚੜ੍ਹਨਾ।

......ਸੀਤਲਾ ਦਾ ਹਮਲਾ।

......ਗੁਰੂ ਅਰਜਨ ਦੇਵ ਜੀ ਦੀ ਬਾਲ ਉਮਰੇ ਹੀ ਗੁਰੂ ਪਿਤਾ ਦੀ ਸ਼ਹਾਦਤ।

.....ਗਵਾਲੀਅਰ ਵਿਚ ਕੈਦ।

... ਅੰਮ੍ਰਿਤਸਰ ਤੇ ਅਚਾਨ-ਚਕ (ਬੇਟੀ ਵੀਰੋ ਦੀ ਸ਼ਾਦੀ ਸਮੇਂ) ਮੁਖਲਿਸ ਖ਼ਾਨ ਦਾ ਚੜ੍ਹ ਆਉਣਾ।

... ਚੰਦੂ ਦੇ ਪੁੱਤਰ ਕਰਮ ਚੰਦ, ਘੇਰੜ ਦੇ ਬੇਟੇ ਰਤਨ ਚੰਦ ਤੇ ਜਲੰਧਰ ਦੇ ਨਵਾਬ ਅਬਦੁੱਲਾ ਦਾ ਸਾਂਝਾ ਹਮਲਾ।

.....ਅਕਾਲ ਚਲਾਣਾ ਬੇਟੇ ਅਟਲ ਰਾਇ ਦਾ।

.....ਪਤਨੀ ਦਮੋਦਰੀ, ਸਾਂਢੂ ਸਾਈਂ ਦਾਸ, ਸਾਲੀ ਰਾਮੋ ਜੀ, ਸਹੁਰਾ ਨਾਰਾਇਣ ਦਾਸ, ਸੱਸ ਦਯਾ ਕੌਰ ਜੀ ਦਾ ਇਕੋ ਸਮੇਂ ਅਕਾਲ ਚਲਾਣਾ।

.....ਲਲਾ ਬੇਗ ਦੀ ਗੁਰਸਰ ਤੇ ਚੜ੍ਹਾਈ।

.....ਪੈਂਦੇ ਖ਼ਾਨ ਦੀ ਗ਼ਦਾਰੀ ਤੇ ਕਰਤਾਰਪੁਰ ਤੇ ਹਮਲਾ।

.....ਮਾਤਾ ਗੰਗਾ, ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦਾ ਅਕਾਲ ਚਲਾਣਾ।

## 106. '੧' ਤੋਂ '੭'

ਮਾਈ (ਦੇਸਾਂ) ਸੁਲੱਖਣੀ ਨੂੰ ਹਰ ਕੋਈ ਇਹ ਹੀ ਆਖੇ ਕਿ ਤੇਰੇ ਭਾਗਾਂ ਵਿਚ ਸੰਤਾਨ ਲਿਖੀ ਹੀ ਨਹੀਂ।

ਇਕ ਦਿਨ ਸਾਹਸ ਕਰ ਕਲਮ ਦਵਾਤ ਕਾਗਜ਼ ਚੁੱਕ ਗੁਰੂ ਹਰਿਗੋਬਿੰਦ ਜੀ ਦਾ ਪੈਂਡਾ ਮੱਲ ਬੈਠੀ। ਰਾਹ ਰੋਕ ਕਹਿਆ :

ਸੋਹਣੀਏ ਦਾੜ੍ਹੀਏ, ਚਿੱਟੀਏ ਪੱਗੇ।
ਅਰਜ਼ ਕਰੇਂਦੀ ਹਾਂ ਹਰਿ ਗੋਬਿੰਦ ਅੱਗੇ।
ਨਾਉਂ ਸੁਲੱਖਣੀ ਤੇ ਪਿੰਡ ਮੇਰਾ ਚੱਬੇ।
ਅਫਲ ਜਾਂਦੀ ਨੂੰ ਕੋਈ ਫਲ ਲੱਗੇ।

ਇਹ ਸੁਣ ਮਹਾਰਾਜ ਨੇ ਕਿਹਾ :

ਮਾਈ ! ਤੇਰੇ ਸੁਤ ਨ ਲੇਖੇ।

ਇਹ ਸੁਣ ਸੁਲੱਖਣੀ ਨੇ ਕਿਹਾ : ਇਥੇ ਵੀ ਲਿਖਣ ਵਾਲੇ ਤੁਸੀਂ ਹੋ। ਉਥੇ ਵੀ ਲਿਖਣ ਵਾਲੇ ਤੁਸੀਂ ਸਾਉ। ਜੇ ਉਥੇ ਨਹੀਂ ਲਿਖਿਆ ਤੇ ਹੁਣ 'ਲਿਖੋ ਅਲੇਖ।' ਮਹਾਰਾਜ ਨੇ ਮੁਸਕਰਾ ਕੇ ਕਿਹਾ ਕਿ ਤੇਰੇ ਘਰ ਸੁਤ ਆਵੇਗਾ।

ਇਤਨਾ ਸੁਣਨਾ ਸੀ ਤਾਂ ਮਾਈ ਨੇ ਕਿਹਾ :

ਹੁਣ ਕਿਰਪਾ ਕਰੋ ਤੇ ਲਿਖ ਵੀ ਦਿਓ ਤਾਂ ਕਿ ਮੈਨੂੰ ਕੋਈ ਇਹ ਨ ਕਹਿੰਦਾ ਫਿਰੇ ਕਿ ਤੇਰੇ ਲੇਖਾਂ ਵਿਚ ਨਹੀਂ।

ਕਾਗਜ਼ ਫੜ '੧' ਪਾਉਣ ਲਗੇ ਤਾਂ ਘੋੜੇ ਨੇ ਸੁੰਮ ਚਾ ਉਠਾਇਆ ਤੇ ਕਲਮ ਹਿੱਲ ਕੇ '੭' ਬਣ ਗਿਆ। ਮਾਈ ਘਰ ਸੱਤ ਹੀ ਬੇਟੇ ਹੋਏ। ਉਸ ਦੇ ਵਿਸ਼ਵਾਸ ਨੂੰ ਫਲ ਲੱਗਾ।

ਕਾਗਦ ਕਲਮ ਲਈ ਗੁਰ ਹਾਥ।
ਲਗੇ ਲਿਖਣ ੧ (ਏਕ)
ਹੈ (ਘੋੜਾ) ਪਾਵ ਉਠਾਵੈ।



ਏਕ (੧) ਤੇ ਸਪਤ (੭) ਭਏ ਤਬ ਹੀ ਗੁਰ ਐਸ ਕਹਯੋ ਸੁਤ ਸਾਤ ਲਹਾਵੈ।

......ਪੋਤਰੇ ਧੀਰਮਲ ਦੀ ਈਰਖਾ।

ਇਹ ਸਭ ਸੁਣ ਦੇਖ ਗੁਰੂ ਜੀ ਕੇਵਲ ਇਹ ਹੀ ਕਹਿੰਦੇ ਰਹੇ:

*ਮਿਲਬੇ ਤੇ ਹਰਖਹਿ ਨ ਗਿਆਨੀ।*
*ਬਿਛੜੇ ਸ਼ੋਕ ਨ ਦੁਖ ਕੋ ਜਾਨੀ।*

## 107. ਇਕੋ ਵੇਲੇ ਭਾਈ ਸਤੈ ਤੇ ਬਲਵੰਡ ਜੀ ਦਾ ਅਕਾਲ ਚਲਾਣਾ

ਗੁਰੂ ਹਰਿਗੋਬਿੰਦ ਜਦ ਲਾਹੌਰ ਗੁਰਦੁਆਰਾ ਡੇਹਰਾ ਸਾਹਿਬ ਦੀ ਉਸਾਰੀ ਲਈ ਪੁੱਜੇ ਤਾਂ ਭਾਈ ਸਤੈ ਤੇ ਬਲਵੰਡ ਜੀ ਨਾਲ ਹੀ ਸਨ।

ਇਕ ਦਿਨ ਦੋਵੇਂ ਦਿਨ ਚੜ੍ਹੇ ਤਕ ਕੀਰਤਨ ਕਰਦੇ ਰਹੇ। ਗੁਰੂ ਹਰਿਗੋਬਿੰਦ ਜੀ ਸੰਗਤ ਵਿਚ ਬੈਠੇ ਸੁਣ ਰਹੇ ਸਨ।

ਯਕਦਮ ਕੀਰਤਨ ਰੋਕ ਬਲਵੰਡ ਜੀ ਨੇ ਕਹਿਆ :

ਇੰਜ ਪ੍ਰਤੀਤ ਹੁੰਦਾ ਹੈ ਕਿ ਸਾਡਾ ਅੰਤਮ ਸਮਾਂ ਆ ਗਿਆ ਹੈ ਤੇ ਗੁਰੂ ਨਾਨਕ ਦੇਵ ਜੀ ਰਹਿਮਤ ਕਰ ਆਪੂੰ ਅਸੀਸ ਦੇ ਰਹੇ ਹਨ। ਬਸ ਇਤਨੀ ਮਿਹਰ ਕਰਨੀ ਕਿ ਸਾਨੂੰ ਦੋਵਾਂ ਨੂੰ ਰਾਵੀ ਦੇ ਉਸ ਕਿਨਾਰੇ ਦਫ਼ਨ ਕਰਨਾ ਜਿਥੇ ਗੁਰੂ ਅਰਜਨ ਦੇਵ ਜੀ ਨੂੰ ਬੰਨ੍ਹ ਸ਼ਹੀਦ ਕਰਨ ਹਿਤ ਦਰਿਆ ਬੁਰਦ ਕੀਤਾ ਗਿਆ ਸੀ।

ਇਤਨਾ ਕਹਿ ਕੇ ਉਨ੍ਹਾਂ ਇਕ ਸ਼ਬਦ ਪੜ੍ਹਿਆ ਤੇ ਸਤਿਨਾਮ ਕਹਿ ਜਦ ਮੱਥਾ ਟੇਕਿਆ ਤਾਂ ਦੇਖਦੇ ਹੀ ਦੇਖਦੇ ਦੋਵਾਂ ਨੇ ਸੁਆਸ ਛੱਡ ਦਿੱਤੇ।

*"ਗੁਰ ਮੂਰਤ ਮਨ ਮੈ ਦ੍ਰਿੜ ਕੀਨੀ।*
*ਸਤਿਨਾਮ ਕਹ ਬਪ (ਸਰੀਰ) ਤਜ ਦੀਨੀ।"*

## 108. ਪਹਿਲਾ ਚਿਤ੍ਰ



ਇਕ ਵਾਰੀ ਗੁਰੂ ਹਰਿਗੋਬਿੰਦ ਜੀ ਨੇ ਚਿੱਟੀ ਪੋਸ਼ਾਕ ਧਾਰਨ ਕੀਤੀ। ਚਿੱਟੇ ਘੋੜੇ ਤੇ ਸਵਾਰ ਹੋਏ, ਬਾਜ਼ ਵੀ ਹੱਥ ਚਿੱਟਾ ਤੇ ਕਲਗੀ ਰਤਨਾਂ ਜੜੀ। ਐਸੀ ਦੁੱਧ ਵਰਗੀ ਉਜਲ ਸ਼ਖਸੀਅਤ ਦੇਖ ਸਭ ਮੁਗਧ ਹੋ ਗਏ।

*'ਜੀਨ ਪੁਸ਼ਾਕ ਸਵੇਤ ਧਰੀ*
*ਪੁਨ ਰਾਜਤ ਅਸਵ ਸ੍ਵੇਤ ਸਵਾਰਾ।*
*ਸ੍ਵੇਤ ਹੀ ਬਾਜ ਲੀਓ ਕਰ ਪੰਕਜ*
*ਮਾਨਹੁ ਹੰਸ ਦਿਖੈ ਸੁਮ ਧਾਰਾ।*

ਇਤਨੇ ਨੂੰ ਦੋ ਪਿਉ-ਪੁੱਤਰਾਂ ਜੋ ਤਰਖਾਣਾ ਕੰਮ ਵੀ ਕਰਦੇ ਸਨ ਅਤੇ ਚਿਤ੍ਰ ਵੀ ਸੁਹਣੇ ਬਣਾਂਦੇ ਸਨ, ਨੇ ਆ ਮੱਥਾ ਟੇਕਿਆ। ਭਾਈ ਬਿਧੀ ਚੰਦ ਜੀ ਨੇ ਉਨ੍ਹਾਂ ਦੋਵਾਂ ਨੂੰ ਕਿਹਾ ਕਿ ਭਲੇ ਲੋਕੋ, ਸਮਾਂ ਚਾਇਆ ਨ ਕਰੋ ਤੇ ਗੁਰੂ ਦਾ ਧਿਆਨ ਧਰ ਮੇਰੇ ਲਈ ਇਸੇ ਰੂਪ ਵਿਚ ਗੁਰੂ ਜੀ ਦਾ ਚਿਤ੍ਰ ਬਣਾ ਦਿਓ। ਉਨ੍ਹਾਂ ਦੋਵਾਂ ਨੇ ਡਰਦਿਆਂ-ਡਰਦਿਆਂ ਮਤਾਂ ਗੁਰੂ ਜੀ ਨਾਰਾਜ਼ ਨ ਹੋਣ ਛੁਪ-ਛੁਪਾ ਤਸਵੀਰ ਬਣਾ ਦਿਤੀ ਤੇ ਬਿਧੀ ਚੰਦ ਜੀ ਨੂੰ ਦੇ ਦਿਤੀ। ਬਿਧੀ ਚੰਦ ਨੇ ਜਦ ਉਹ ਚਿਤ੍ਰ ਤੇ ਦੋਵਾਂ ਪਿਉ-ਪੁੱਤਰਾਂ ਨੂੰ ਗੁਰੂ ਜੀ ਦੇ ਹਜ਼ੂਰ ਹਾਜ਼ਰ ਕੀਤਾ ਤਾਂ ਮਹਾਰਾਜ ਨੇ ਕਿਹਾ ਕਿ ਤੁਸਾਂ ਤਾਂ ਕਮਾਲ ਹੀ ਕਰ ਦਿਤੀ। ਹੂ-ਬ-ਹੂ ਹੀ ਬਣਾ ਦਿਤੀ। ਪਰ ਇਹ ਨ ਭੁੱਲਣਾ 'ਗੁਰਮੂਰਤ ਗੁਰ ਸ਼ਬਦ ਹੈ।' ਤਸਵੀਰ ਬਿਧੀ ਚੰਦ ਨੇ ਪਾਸ ਰੱਖ ਲਈ ਅਤੇ ਜੋ ਹੁਣ ਤਕ ਬਿਧੀ ਚੰਦ ਦਲ ਪਾਸ ਸੁਰੱਖਿਅਤ ਪਈ ਕਹੀ ਜਾਂਦੀ ਹੈ।

## 109. ਕਿਸੇ ਮਿਸਤਰੀ ਮਜ਼ਦੂਰ ਦਾ ਹੱਥ ਨਹੀਂ ਲੱਗਾ



ਸ੍ਰੀ ਅਕਾਲ ਤਖ਼ਤ ਸਾਹਿਬ ਗੁਰੂ ਹਰਿਗੋਬਿੰਦ ਜੀ ਨੇ ਉਸ ਥਾਂ ਉਸਾਰਿਆ ਜਿਥੇ ਆਪੂੰ ਅਕਾਲ ਪੁਰਖ ਨੇ ਗੁਰੂ ਜੀ ਨੂੰ ਉਸਾਰਨ ਦੇ ਆਦੇਸ਼ ਦਿਤੇ ਸਨ। ਅਕਾਲ ਤਖ਼ਤ ਦੀ ਉਸਾਰੀ ਵੇਲੇ ਗੁਰੂ ਹਰਿਗੋਬਿੰਦ ਜੀ ਨੇ ਸਭ ਤੋਂ ਵੱਡੀ ਸੰਭਾਲ ਇਹ ਕੀਤੀ ਕਿ ਕਿਸੇ ਮਜ਼ਦੂਰ, ਮਿਸਤਰੀ ਦਾ ਹੱਥ ਤਕ ਨ ਲੱਗਣ ਦਿਤਾ।

ਨੀਹ ਆਪੂੰ ਰੱਖੀ ਤੇ ਉਸਾਰੀ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਕੀਤੀ।

ਪ੍ਰਿਥਮ ਨੀਵ ਸ੍ਰੀ ਗੁਰ ਰਖੀ<br>
ਅਬਚਲ ਤਖ਼ਤ ਸੁਹਾਇ।<br>
ਕਿਸੀ ਰਾਜ ਨਹਿ ਹਾਥ ਲਗਾਯੇ।<br>
ਬੁਢੇ ਔਰ ਗੁਰਦਾਸ ਬਨਾਯੇ।

ਫਿਰ ਦੂਜੀ ਸੰਭਾਲ ਇਹ ਰੱਖੀ ਕਿ ਅਕਾਲ ਤਖ਼ਤ ਦੇ ਇਸ਼ਨਾਨ ਆਦਿ ਲਈ ਉਚੇਚਾ ਅਕਾਲ ਸਰ ਬਣਾਇਆ।

ਅੰਮ੍ਰਿਤਸਰ ਦੇ ਜਲ ਨਾਲ ਕੋਈ ਨ ਧੋਵੇ।

ਪਹਿਲੇ ਜਥੇਦਾਰ ਭਾਈ ਗੁਰਦਾਸ ਜੀ ਥਾਪੇ।

## 110. ਪਹਿਲੇ ਤੇਰਾਂ ਸ਼ਹੀਦਾਂ ਦੇ ਪਾਵਨ ਨਾਮ

ਸ੍ਰੀ ਅੰਮ੍ਰਿਤਸਰ ਦੀ ਪਹਿਲੀ ਜੰਗ ਵਿਚ ਜਿਨ੍ਹਾਂ ਤੇਰਾਂ ਸਿੱਖਾਂ ਨੇ ਸਨਮੁਖ ਹੋ ਸ਼ਹੀਦੀਆਂ ਪਾਈਆਂ, ਉਨ੍ਹਾਂ ਦਾ ਗੁਰੂ ਹਰਿਗੋਬਿੰਦ ਜੀ ਨੇ ਨ ਸਿਰਫ ਹੱਥੀਂ ਸਸਕਾਰ ਕੀਤਾ ਸਗੋਂ ਹਰ ਸ਼ਹੀਦ ਪ੍ਰਤੀ ਜੋ ਸ਼ਬਦ ਕਹੇ ਉਹ ਗੁਰੂ ਜੀ ਦਾ ਸਿੱਖਾਂ ਪ੍ਰਤੀ ਸਨੇਹ ਤੇ ਉਨ੍ਹਾਂ ਦੀ ਸੂਰਮਤਾਈ ਦੀ ਦਾਸਤਾਨ ਦਰਸਾ ਗਿਆ। ਪਹਿਲੇ ਸੂਰਮੇ ਭਾਈ ਨੰਦ ਜੀ ਦਾ ਮੂੰਹ ਆਪਣੇ ਪੱਲੂ ਨਾਲ ਪੂੰਝਦੇ ਕਿਹਾ :

ਅਨੰਦ ਸੇਤੀ ਸਦਾ ਟਿਕੋ। ਤੁਸਾਂ ਜੋ ਮੋਹ ਤਿਆਗ ਸਨਮੁਖ ਲੜੇ ਹੋ ਇਹ ਸਿੱਖਾਂ ਲਈ ਸਦਾ ਚਾਨਣ ਮੁਨਾਰੇ ਦਾ ਕੰਮ ਦੇਵੇਗਾ।

ਭਾਈ ਜੈਤਾ ਜੀ ਦੀ ਦੇਹ ਨੂੰ ਦੇਖ ਫਰਮਾਇਆ ਕਿ ਇਨ੍ਹਾਂ ਨਿਰਾ ਆਪੇ ਤੇ ਕਾਬੂ ਨਹੀਂ ਸੀ ਪਾਇਆ ਹੋਇਆ ਸਗੋਂ ਮਲੇਛਾਂ ਨੂੰ ਜਿੱਤ ਕੇ ਨਾਮ ਨੂੰ ਸਫਲ ਕੀਤਾ ਹੈ।

ਭਾਈ ਪਿਰਾਣਾ ਵਲ ਦੇਖ ਕਿਹਾ : ਐਸਾ ਹੋਰ ਕੋਈ ਬਹਾਦਰ ਨਹੀਂ।

ਭਾਈ ਤੋਤਾ ਤੇ ਭਾਈ ਤਿਲੋਕਾ ਦੀ ਸ਼ਹਾਦਤ ਬਾਰੇ ਕਿਹਾ :

ਇਹ ਵੀ ਵੱਡੇ ਸੂਰਮੇ ਸਨ। ਇਨ੍ਹਾਂ ਗੁਰੂ ਹਿਤ ਸ਼ਹੀਦੀਆਂ ਪਾਈਆਂ ਹਨ।

''ਭਾਈ ਤੋਤਾ ਤਿਲੋਕਾ ਸੂਰ ਬਡੇ।
ਮਮ ਹੇਤ ਇਨੇ ਨਿਜ ਦੇਹ ਗਵਾਏ।''

ਭਾਈ ਸਾਈਂ ਦਾਸ, ਭਾਈ ਪੈੜਾ ਤੇ ਭਾਈ ਭਗਤੂ ਨੂੰ ਅਸੀਸ ਦੇਂਦੇ ਕਿਹਾ ਕਿ ਇਹ 'ਸੂਰ ਅਪਾਰਾ' ਸਨ।

ਭਾਈ ਅਨੰਤਾ ਨਿਰੀ ਪਿਆਰ ਦੀ ਮੂਰਤ ਸੀ ਅਤੇ ਅਥਾਹ ਬਲੀ ਸੀ।

*''ਅਨੰਤਾ ਬਲੀ ਅਨੰਤ ਥਾ*
*ਹਮਰੋ ਪ੍ਰੇਮ ਪਿਆਰਾ।''*

ਭਾਈ ਨਿਹਾਲੂ ਤੇ ਭਾਈ ਤਖ਼ਤੂ, ਭਾਈ ਮੋਹਨ ਤੇ ਭਾਈ ਗੋਪਾਲ ਸੂਰਮੇ ਤੇ ਦ੍ਰਿੜ੍ਹ ਇਰਾਦੇ ਵਾਲੇ ਪੁਰਸ਼ ਸਨ।

ਨਿਹਾਲੂ ਤਖ਼ਤੂ ਏ ਬਡ ਸੂਰੇ।
ਮੋਹਨ ਗੋਪਾਲ ਹੈ ਮਨ ਕੇ ਪੂਰੇ।

## 5. ਖੇਤੀ ਹਰੀ



ਰਾਇ ਬੁਲਾਰ ਪਾਸ ਸ਼ਿਕਾਇਤ ਹੋਈ ਕਿ ਗੁਰੂ ਜੀ ਦੇ ਅਵੇਸਲੇਪਣ ਕਾਰਨ ਮੱਝੀਆਂ ਖੇਤ ਚਰ ਗਈਆਂ ਹਨ। ਰਾਇ ਬੁਲਾਰ ਨੇ ਗੁਰੂ ਨਾਨਕ ਜੀ ਨੂੰ ਪੁੱਛਿਆ ਕਿ ਕੀ ਇਹ ਸੱਚ ਹੈ, ਤਾਂ ਉਨ੍ਹਾਂ ਕਹਿਆ ਕਿ ਇਸ ਕਿਸਾਨ ਨੂੰ ਕਹੋ ਕਿ ਖੇਤੀ ਦੇਖੇ ਤਾਂ ਸਹੀ, ਉਹ ਤਾਂ ਸਗੋਂ ਵੱਧ ਹਰੀ ਹੋਈ ਪਈ ਹੈ। ''ਦੇਖਹੁ ਜਾਇ ਸਰਸ (ਜ਼ਿਆਦਾ) ਵਹ ਖਰੀ। ਜਾ ਡਿਠਾ ਤਾਂ ਨਾ ਪਸ਼ੂਆਂ ਨੇ ਖੇਤ ਤੇ ਨਾਂਹ ਹੀ ਖੇਤੀ ਉਜਾੜੀ ਸੀ।

## 111. ਕੜਾਹ ਪ੍ਰਸ਼ਾਦ ਇਕ ਹਜ਼ਾਰ ਰੁਪਏ ਦਾ



ਜਦ ਭਾਈ ਬਿਧੀ ਚੰਦ ਜੀ ਗੁਰ ਭੇਟ ਚੜ੍ਹਾਏ ਦੋਵੇਂ ਗੁਲਬਾਗ਼ ਤੇ ਦਿਲਬਾਗ ਨਾਂ ਦੇ ਘੋੜੇ ਲਾਹੌਰੋਂ ਦਲੇਰੀ ਤੇ ਜੁਗਤ ਨਾਲ ਵਾਪਸ ਲੈ ਆਏ ਤਾਂ ਆਪ ਜੀ ਨੇ ਜਿਥੇ ਬਿਧੀ ਚੰਦ ਜੀ ਨੂੰ ਛਾਤੀ ਨਾਲ ਲਗਾਇਆ

'ਬਿਧੀ ਚੰਦ ਛੀਨਾ।
ਗੁਰ ਕਾ ਸੀਨਾ।
ਪ੍ਰੇਮ ਭਗਤ ਲੀਨਾ।
ਕਦੇ ਕਮੀ ਨਾਂਹ, ਦਾ ਵਰ ਦਿਤਾ।

ਉਥੇ ਭਾਈ ਜੀ ਨੇ ਹੱਥ ਜੋੜ

ਸਤਿਗੁਰ ਦਾ ਅੰਗ।
ਸਾਧੂ ਦਾ ਸੰਗ।
ਨਾਮ ਦਾ ਰੰਗ।
ਨਿਸ਼ਚਾ ਅਭੰਗ।

ਦੀ ਅਸੀਸ ਮੰਗਦੇ ਨਾਲ ਕਿਹਾ ਕਿ ਇਹ ਮਿਹਰ ਕਰਨੀ ਕਿ ਇੱਛਾ ਉਪਜੇ ਹੀ ਨਾਂਹ।

ਇਸ ਸਫਲਤਾ ਤੇ ਆਪ ਜੀ ਨੇ ਇਕ ਹਜ਼ਾਰ ਰੁਪੈ ਦਾ ਕੜਾਹ ਪ੍ਰਸ਼ਾਦ ਕਰਵਾਇਆ। ਸੰਗਤਾਂ ਛਕ ਤ੍ਰਿਪਤ ਹੋਈਆਂ। ਘੋੜਿਆਂ ਦੇ ਨਾਂ ਵੀ ਬਦਲ ਕੇ ਜਾਨ ਭਾਈ ਤੇ ਅਸਰਾਜ ਰੱਖੇ।

# 112. ਸਿਰਹਾਣਾ ਨਹੀਂ ਵਰਤਿਆ ਸਾਰੀ ਉਮਰ



ਕਿਤਨੇ ਸਾਵਧਾਨ ਰਹਿੰਦੇ ਸਨ ਸਦਾ ਛੇਵੇਂ ਪਾਤਸ਼ਾਹ ਗੁਰੂ ਹਰਿਗੋ-ਬਿੰਦ, ਜਿਨ੍ਹਾਂ ਕਦੇ ਵੀ ਸਿਰਹਾਣਾ ਨ ਵਰਤਿਆ। ਜੋਤੀ ਜੋਤ ਵੀ ਕੀਰਤਨ ਸੁਣਦਿਆਂ, ਬੈਠੇ ਬੈਠੇ ਹੀ ਸਮਾਏ। ਜੋਤੀ ਜੋਤ ਸਮਾਉਣ ਵੇਲੇ ਉਨ੍ਹਾਂ ਦੇ ਮੁਖ ਤੇ ਇਹ ਸ਼ਬਦ ਸੀ :

*ਚਾਦਨਾ ਚਾਦਨੁ ਆਂਗਨਿ*
*ਪ੍ਰਭ ਜੀਉ ਅੰਤਰਿ ਚਾਦਨਾ॥੧॥*
*ਅਰਾਧਨਾ ਅਰਾਧਨੁ ਨੀਕਾ*
*ਹਰਿ ਹਰਿ ਨਾਮੁ ਅਰਾਧਨਾ॥੨॥*
*ਤਿਆਗਨਾ ਤਿਆਗਨੁ ਨੀਕਾ*
*ਕਾਮੁ ਕ੍ਰੋਧੁ ਲੋਭੁ ਤਿਆਗਨਾ॥੩॥*
*ਮਾਗਨਾ ਮਾਗਨੁ ਨੀਕਾ*
*ਹਰਿਜਸੁ ਗੁਰ ਤੇ ਮਾਗਨਾ॥੪॥*
*ਜਾਗਨਾ ਜਾਗਨੁ ਨੀਕਾ*
*ਹਰਿ ਕੀਰਤਨ ਮਹਿ ਜਾਗਨਾ॥੫॥*
*ਲਾਗਨਾ ਲਾਗਨੁ ਨੀਕਾ*
*ਗੁਰ ਚਰਣੀ ਮਨੁ ਲਾਗਨਾ॥੬॥*
*ਇਹ ਬਿਧਿ ਤਿਸਹਿ ਪਰਾਪਤੇ*
*ਜਾ ਕੈ ਮਸਤਕਿ ਭਾਗਨਾ॥੭॥*
*ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ*
*ਜੋ ਪ੍ਰਭ ਕੀ ਸਰਨਾਗਨਾ॥੮॥੧॥੪॥*

## 113. ਇਕ ਗ੍ਰਾਹੀ ਭੰਨ ਪਹਿਲਾ ਬਾਹਰ ਕੱਢਦੇ



ਗੁਰੂ ਹਰਿਗੋਬਿੰਦ ਜੀ ਜਦ ਵੀ ਪ੍ਰਸ਼ਾਦ ਪਾਉਣ ਲਗਦੇ, ਪਰਸ਼ਾਦੇ ਤੋਂ ਇਕ ਗ੍ਰਾਹੀ ਭੰਨ ਥਾਲੀ ਤੋ ਬਾਹਰ ਰੱਖ ਦੇਂਦੇ ਤਾਂਕਿ ਕਿਸੇ ਪੰਖੀ ਦੇ ਮੂੰਹ ਪਵੇ।

## 114. ਸ਼ਿਕਾਰ ਨੂੰ ਸਦਾ ਜ਼ਿੰਦਾ ਹੀ ਪਕੜਦੇ



ਗੁਰੂ ਹਰਿ ਰਾਇ ਜੀ ਜਦ ਵੀ ਸ਼ਿਕਾਰ ਤੇ ਚੜ੍ਹਦੇ ਵਸ ਲਗਦੇ ਸ਼ਿਕਾਰ ਨੂੰ ਜ਼ਿੰਦਾ ਹੀ ਪਕੜ ਲਿਆਂਦੇ। ਇਥੋਂ ਤੱਕ ਜੇ ਕੋਈ ਪੰਛੀ ਉਨ੍ਹਾਂ ਦੇ ਤੀਰ ਨਾਲ ਘਾਇਲ ਹੋ ਜਾਂਦਾ ਤਾਂ ਹੱਥੀਂ ਮਰ੍ਹਮ ਪੱਟੀ ਦਵਾ ਦਾਰੂ ਕਰਦੇ।

## 115. ਕੀਰਤਪੁਰ ਦੇ ਦਵਾਖ਼ਾਨੇ ਕੀਮਤੀ ਔਸ਼ਧੀਆਂ

ਸ਼ਾਹ ਜਹਾਨ ਦਾ ਪੁੱਤਰ ਦਾਰਾ ਸ਼ਿਕੋਹ ਐਸਾ ਬਿਮਾਰ ਪਿਆ ਕਿ ਵੱਲ ਹੋਣ ਤੇ ਨਾਂਹ ਆਏ। ਔਰੰਗਜ਼ੇਬ ਨੇ ਸ਼ੇਰ ਦਾ ਵਾਲ ਖਾਣੇ ਵਿਚ ਖਵਾ ਦਿਤਾ ਸੀ।

ਸ਼ਾਹੀ ਹਕੀਮਾਂ ਦੱਸ ਪਾਈ ਕਿ ਜੇ ਤੋਲੇ ਦਾ ਹਰੜ, ਮਾਸਾ ਲੌਂਗ ਤੇ ਗਜਮੋਤੀ ਹੋਵੇ ਤਾਂ ਦਾਰਾ ਰਾਜ਼ੀ ਹੋ ਸਕਦਾ ਹੈ। ਹਰੜ ਨਾਲ ਪੇਟ ਸਾਫ਼ ਹੋ ਜਾਏਗਾ। ਲੌਂਗ ਚਬਾਇਆਂ ਠੰਢ ਮਿਲੇਗੀ ਤੇ ਗਜਮੋਤੀ ਖਾਧਿਆਂ ਫਿਰ ਰੋਗੀ ਨਹੀਂ ਹੋਣ ਲੱਗਾ। ਉਨ੍ਹਾਂ ਇਹ ਵੀ ਦੱਸ ਪਾਈ ਕਿ ਇਹ ਤਿੰਨੇ ਕੀਮਤੀ ਸ਼ੈਆਂ ਗੁਰੂ ਹਰਿ ਰਾਇ ਜੀ ਦੇ ਦਵਾਖ਼ਾਨੇ ਕੀਰਤਪੁਰ ਹਨ।

ਸ਼ਾਹਜਹਾਨ ਨੇ ਅੰਦੇਸ਼ਾ ਪ੍ਰਗਟਾਇਆ ਮਤੇ ਗੁਰੂ ਜੀ ਨਾਂਹ ਕਰ ਦੇਣ ਪਰ ਪੀਰ ਹਸਨ ਅਲੀ ਤੇ ਸ਼ੇਖ ਅਬੂ ਮੌਮੋਹੀ ਨੇ ਕਿਹਾ ਗੁਰੂ ਨਾਨਕ ਦੇ ਘਰ ਦ੍ਵੈਸ਼ ਨਹੀਂ। ਲਿਖਤੀ ਅਰਜ਼ ਸ਼ਾਹਜਹਾਨ ਨੇ ਆਕਲ ਖ਼ਾਨ ਤੇ ਗੁਲਬੇਗ ਖ਼ਾਨ ਹੱਥੀਂ ਭੇਜੀ। ਮਹਾਰਾਜ ਨੇ ਉਸੇ ਵੇਲੇ ਤੁਰਤ ਪਹੁੰਚਾਉਣ ਦਾ ਹੁਕਮ ਕੀਤਾ ਕਿ ਸ਼ਾਹ ਜਹਾਨ ਨੇ ਪ੍ਰੀਤ ਤੇ ਪ੍ਰਤੀਤ (ਪ੍ਰੇਮ ਤੇ ਸ਼ਰਧਾ) ਨਾਲ ਮੰਗੀਆਂ ਹਨ।

ਉਸ ਮੰਗੀ ਪ੍ਰਤੀਤ ਪ੍ਰੀਤ ਸੋ
ਸੋ ਦੀਜੈ ਤਤਕਾਲ।

ਦਾਰਾ ਸ਼ਿਕੋਹ ਅਰੋਗ ਹੋਣ ਉਪ੍ਰੰਤ ਆਪੂੰ ਕੀਰਤਪੁਰ ਦਰਸ਼ਨਾਂ ਨੂੰ ਆਇਆ ਤੇ ਗੁਰੂ ਮਹਿਮਾ ਵਿਚ ਕਸੀਦਾ ਵੀ ਲਿਖਿਆ।

## 116. ਇਕ ਸੋ ਇਕ ਗਾਗਰ ਨਾਲ ਨਿਤ ਇਸ਼ਨਾਨ

ਗੁਰੂ ਹਰਿ ਰਾਇ ਜੀ ਨਿੱਤ ਇਕ ਸੌ ਇਕ ਗਾਗਰ ਜਲ ਨਾਲ ਨਿਤ ਇਸ਼ਨਾਨ ਕਰਦੇ ਸਨ।

## 117. ਲੰਗਰ ਪੰਗਤ ਵਿਚ ਬੈਠ ਛਕਦੇ

ਗੁਰੂ ਹਰਿਰਾਇ ਜੀ ਨਾਂਹ ਸਿਰਫ ਸੰਗਤ ਨੂੰ ਛਕਾ ਕੇ ਪਿਛੋਂ ਆਪ ਪ੍ਰਸ਼ਾਦ ਪਾਉਂਦੇ ਸਗੋਂ ਪੰਗਤ ਵਿਚ ਬੈਠ ਹੀ ਛਕਦੇ। ਆਪ ਜੀ ਦਾ ਹੀ ਹੁਕਮ ਸੀ ਕਿ ਸਿੱਖ ਦੇ ਘਰ ਆਏ ਮਹਿਮਾਨ ਲਈ ਹਰ ਵੇਲੇ ਪ੍ਰਸ਼ਾਦ ਤਿਆਰ ਮਿਲਣਾ ਚਾਹੀਦਾ ਹੈ। ਜੋ ਵਕਤੇ ਘੁੱਥੇ ਨੂੰ ਚਾਅ ਨਾਲ ਪ੍ਰਸ਼ਾਦ ਛਕਾਂਦਾ ਹੈ, ਗੁਰੂ ਦੀ ਉਸ ਤੇ ਅਥਾਹ ਖ਼ੁਸ਼ੀ ਹੁੰਦੀ ਹੈ।

## 118. ਆਜ਼ਾਦੀ ਵਿੱਚ ਹਿੱਸਾ

ਹਿੰਦੁਸਤਾਨ ਦੀ ਆਜ਼ਾਦੀ ਲਈ ਸਿੱਖਾਂ ਨੇ ਜੋ ਹਿੱਸਾ ਪਾਇਆ ਹੈ ਉਸ ਦਾ ਵੇਰਵਾ ਦੇਖ ਕੇ ਪਤਾ ਲਗਦਾ ਹੈ ਕਿ ਆਪਣੀ ਆਬਾਦੀ ਨਾਲੋਂ ਕਿਤੇ ਵੱਧ ਪਾਇਆ :

| | | ਕੁੱਲ | ਸਿੱਖ |
|---|---|---|---|
| ਫਾਂਸੀ ਚੜ੍ਹੇ | : | 121 | 93 |
| ਉਮਰ ਕੈਦ | : | 2446 | 2147 |
| ਬਜ ਬਜ ਘਾਟ ਵਿਖੇ ਸ਼ਹੀਦ | : | 113 | 67 |
| ਅਕਾਲੀ ਲਹਿਰ | : | 500 | 500 |
| ਆਜ਼ਾਦ ਹਿੰਦ ਫ਼ੌਜ (I.N.A.) | : | 20000 | 12,000 |

ਜੇਲ੍ਹਾਂ ਭਰਨ ਦਾ ਤਾਂ ਕੋਈ ਹਿਸਾਬ ਹੀ ਨਹੀਂ।

## 119. ਭੂਮ ਸੈਨ ਦਿਆਲ ਤਹਾ ਕੀਆ



ਭਾਵੇਂ ਕੋਈ ਕਿਤਨਾ ਪੜ੍ਹਿਆ-ਲਿਖਿਆ ਹੋਵੇ ਜਦ ਦੂਜੇ ਨੂੰ ਅੱਖਰੀ ਵਿਦਿਆ ਦੇਂਦਾ ਹੈ ਤਾਂ ਪਹਿਲਾਂ ਪੈਂਤੀ ਅੱਖਰਾਂ ਦੇ ਪੂਰਨੇ ਹੱਥੀਂ ਪਾ ਕੇ ਦੇਂਦਾ ਹੈ। ਗੁਰੂ ਹਰਿ ਰਾਇ ਜੀ ਜਦ ਕੀਰਤਪੁਰ ਤੋਂ ਗੁਰਧਾਮਾਂ ਦੀ ਯਾਤਰਾ ਤੇ ਨਿਕਲੇ ਤਾਂ ਸਾਡੇ ਲਈ ਪੂਰਨੇ ਪਾਉਣ ਹਿਤ ਖਡੂਰ ਸਾਹਿਬ, ਗੋਇੰਦਵਾਲ, ਤਰਨਤਾਰਨ, ਸ੍ਰੀ ਅੰਮ੍ਰਿਤਸਰ, ਡੇਹਰਾ ਸਾਹਿਬ, ਚੂਨਾ ਮੰਡੀ ਲਾਹੌਰ ਤੇ ਨਨਕਾਣਾ ਸਾਹਿਬ ਪਲੰਘ ਜਾਂ ਮੰਜਾ ਡਾਹ ਕੇ ਨ ਸੌਂਦੇ ਸਗੋਂ ਸੰਗਤਾਂ ਨਾਲ ਹੀ ਭੁੰਜੇ ਤੰਬੂਆਂ ਵਿਚ ਬਿਸਰਾਮ ਕਰਦੇ।

ਭਾਵੇਂ ਉਹ ਗੁਰੂ ਨਾਨਕ ਦੀ ਜੋਤ ਸਨ, ਜ਼ਾਹਿਰਾ ਰੂਪ ਸਨ ਪਰ ਸ਼ਰਧਾ ਸਿੱਖਾਂ ਵਾਂਗ ਹੀ ਪ੍ਰਗਟਾ ਰਹੇ ਸਨ। ਇਥੋਂ ਤਕ ਕਿ ਆਪ ਜੀ ਨੇ ਆਪਣੇ ਪਲੰਘ, ਜੋ ਹੁਣ ਕੀਰਤਪੁਰ ਪਿਆ ਹੋਇਆ ਹੈ, ਉਸ ਉੱਤੇ 'ਸ੍ਰੀ ਗੁਰੂ ਨਾਨਕ ਦੇਵ ਜੀ ਸਹਾਇ' ਸ਼ਬਦ ਉਕਰਾਏ ਹੋਏ ਸਨ।

## 120. ਉਪਦੇਸ਼ ਰਾਜਿਆਂ ਨੂੰ ਗੁਰੂ ਹਰਿ ਰਾਇ ਜੀ ਦਾ

ਇਕ ਸਮੇਂ ਪਹਾੜੀ ਰਾਜੇ ਗੁਰੂ ਹਰਿ ਰਾਇ ਜੀ ਦੇ ਦਰਸ਼ਨਾਂ ਨੂੰ ਆਏ। ਮਹਾਰਾਜ ਨੇ ਡਿੱਠਾ ਕਿ ਉਹ ਆਪਣੀ ਹਉਂ ਵਿਚ ਹੀ ਮਰ ਰਹੇ ਹਨ ਤੇ ਪਰਜਾ ਦਾ ਰਤਾ ਭਰ ਧਿਆਨ ਨਹੀਂ ਰੱਖਿਆ ਜਾ ਰਹਿਆ। ਜੋ ਉਪਦੇਸ਼ ਸਤਵੇਂ ਪਾਤਸ਼ਾਹ ਨੇ ਉਨ੍ਹਾਂ ਨੂੰ ਦਿਤਾ ਉਸ ਨੂੰ ਮੈਕਾਲਫ ਨੇ ਇਸ ਤਰ੍ਹਾਂ ਲਿਖਿਆ ਹੈ :

''ਰਾਜਾ ਹੋ ਕੇ ਰੁਹਬ ਹੀ ਨ ਪਾਈ ਚਲੋ।

ਪਰਜਾ ਤੇ ਜੁਲਮ ਢਾਹੁਣਾ ਕਿਸੇ ਹੁਕਮਰਾਨ ਨੂੰ ਫਬਦਾ ਨਹੀਂ।

ਸੱਤਾ ਪਾ ਕੇ ਆਫਰ ਆਫਰ ਫਿਰਨ ਨਾਲ ਸਦਾ ਖੁਆਰੀ ਹੁੰਦੀ ਹੈ।

ਵਾਹਿਗੁਰੂ ਦੇ ਅਤਾਬ ਤੋਂ ਡਰੋ।

ਰਾਜੇ ਦਾ ਐਸ਼-ਪ੍ਰਸਤ ਹੋਣਾ ਰਾਜ ਦੀ ਤਬਾਹੀ ਦਾ ਕਾਰਨ ਬਣਦਾ ਹੈ।

ਜਤ ਰੱਖੋ।

ਆਪਣੀ ਸ਼ਕਤੀ ਨੂੰ ਭੋਗਾਂ ਵਿਲਾਸਾਂ ਵਿਚ ਪੈ ਕੇ ਨਸ਼ਟ ਨ ਕਰੋ।

ਰਾਤ ਨੂੰ ਸੌਣ ਵੇਲੇ ਮਹਲਾਂ ਦੇ ਦਰਵਾਜ਼ੇ ਖਿੜਕੀਆਂ ਬੰਦ ਕਰਕੇ ਹਰਮਾਂ ਵਿਚ ਇਸ ਤਰ੍ਹਾਂ ਅਵੇਸਲੇ ਨ ਸੁਤੇ ਰਵ੍ਹੋ ਕਿ ਕਿਸੇ ਦੀਨ-ਦੁਖੀ ਦੀ ਆਵਾਜ਼ ਹੀ ਕੰਨਾਂ ਵਿਚ ਨ ਪਵੇ।

ਰਾਜ ਦੀਆਂ ਜੜ੍ਹਾਂ ਪਰਜਾ ਹੈ। ਰਾਜੇ ਤਾਂ ਨਿਰੀਆਂ ਸ਼ਾਖਾਂ ਨਿਆਈਂ ਹਨ। ਕੋਈ ਵੀ ਬਾਦਸ਼ਾਹ ਜੋ ਪਰਜਾ ਨੂੰ ਦੁਖੀ ਕਰਦਾ ਤੇ ਰਖਦਾ ਹੈ, ਉਹ ਮਾਨੋ ਆਪਣੇ ਰਾਜ ਨੂੰ ਕੁਹਾੜੇ ਨਾਲ ਵੱਢ ਰਹਿਆ ਹੈ।

(The subjects are the roots, the Rajas the branches of tree. Whatsoever king oppresth his subjects, applieth the axe to his kingdom.)

ਰਾਜ ਦੀ ਆਮਦਨ ਨੂੰ ਆਪਣੇ ਤੇ ਹੀ ਨ ਖਰਚ ਕਰੀ ਜਾਓ। ਲੋਕ ਭਲਾਈ ਦੇ ਕਾਰਜਾਂ ਹਿਤ ਵਰਤੋ।

ਖੂਹ, ਤਾਲ, ਪੁਲ ਤੇ ਪਾਠਸ਼ਾਲਾਂ ਬਣਾਓ।

ਧਰਮ ਦੀ ਤਾਲੀਮ ਲਈ ਉਚੇਰੇ ਉਪਾਅ ਕਰੋ।

# 121. ਸਤਿਗੁਰੂ ਦੇ ਮੂੰਹੋਂ ਦੀਆਂ ਸਾਖੀਆਂ

ਬੀਬੀ ਰੂਪ ਕੌਰ ਗੁਰੂ ਹਰਿਰਾਇ ਜੀ ਦੀ ਪਾਲਿਤ ਪੁੱਤਰੀ ਸੀ। ਇਹ ਪਹਿਲੀ ਇਤਿਹਾਸਕਾਰ ਇਸਤਰੀ ਸੀ ਜਿਸ ਗੁਰੂ ਜੀ ਦੇ ਮੂੰਹੋਂ ਨਿਕਲੇ ਹਰ ਬਚਨ ਨੂੰ ਸਾਂਭ ਲਿਖਿਆ। ਜੋ ਪਹਿਲੇ ਪਾਤਸ਼ਾਹਾਂ ਦੇ ਬਚਨ ਸਨ, ਉਨ੍ਹਾਂ ਤੇ ਤਾਂ ਰੂਪ ਕੌਰ ਨੇ ਮਹਲਾ ਪਾ ਸੰਕੇਤ ਦੇ ਦਿਤਾ ਪਰ ਜੋ ਗੁਰੂ ਹਰਿ ਰਾਇ ਜੀ ਦੇ ਸਨਮੁਖ ਹੋਏ ਬਚਨ ਸਨ, ਉਨ੍ਹਾਂ ਤੇ ਕੇਵਲ ਇਹ ਹੀ ਲਿਖਿਆ, 'ਗੁਰੂ ਆਖਿਆ' ਜਾਂ 'ਸਤਿਗੁਰੂ ਬੋਲਿਆ'।

ਗੁਰੂ ਅਰਜਨ ਮਹਾਰਾਜ ਦਾ ਬਚਨ ਗੁਰਮੁਖ ਬਣਨ ਲਈ ਰੂਪ ਕੌਰ ਨੇ ਇਸ ਤਰ੍ਹਾਂ ਦਰਜ ਕੀਤਾ:

ਧਨ, ਰੂਪ, ਗ੍ਰਹਿ, ਵਸਤੂ, ਭੋਜਨ, ਸੋਭਾ, ਸਾਹਿਬੀਆਂ, ਖ਼ੁਸ਼ੀਆਂ, ਮੋਖ, ਮੁਕਤਿ, ਵਡਿਆਈਆਂ, ਪਰਮੇਸਰ ਕੇ ਨਾਵੈ ਵਿਚ ਕਰ ਜਾਣਨੀਆਂ। ਇਹ ਗੱਲ ਜਾਣੇਗਾ ਤਾਂ ਗੁਰਮੁਖ ਹੋਵੇਗਾ। ਜਿਨ੍ਹਾਂ ਦਾ ਮਨ ਪਰਮੇਸਵਰ ਨਾਲ ਲਗਾ ਹੈ, ਉਨ੍ਹਾਂ ਦੀ ਸਭ ਇੱਛਾ ਪੂਰੀ ਹੈ।

ਇਕ ਚਿੰਤਾ ਗ੍ਰਸੇ ਸਿੱਖ ਨੂੰ ਗੁਰੂ ਹਰਿ ਰਾਇ ਜੀ ਨੇ ਸਮਝਾਇਆ:

'ਉਦਮ ਕਰਨਾ ਸਾਡਾ ਫਰਜ਼ ਹੈ। ਉਦਰ ਪੂਰਨਾ ਦੀ ਚਿੰਤਾ ਵਿਚ ਜੀਵਨ ਗੁਜ਼ਾਰ ਦੇਣਾ ਸਿੱਖੀ ਨਹੀਂ। ਵਾਹਿਗੁਰੂ ਪਾਸ ਰਿਜ਼ਕ ਪਹੁੰਚਾਉਣ ਦੇ ਦਸ ਦਰਵਾਜ਼ੇ ਹਨ। ਰਿਜ਼ਕ ਵਿਹੂਣਾ ਕੋਈ ਨਹੀਂ ਰਹਿਣ ਦੇਂਦਾ। ਪਰਮੇਸਰ ਤਾਂ ਜੀਆਂ ਨੂੰ ਉਥੇ ਵੀ ਰਿਜ਼ਕ ਪਹੁੰਚਾਂਦਾ ਹੈ, ਜਿਥੇ ਇਹ ਚਿਤ ਚੇਤਾ ਵੀ ਨਹੀਂ ਹੁੰਦਾ ਕਿ ਰਿਜ਼ਕ ਪੁੱਜ ਸਕੇਗਾ। ਇਹ ਜੋ ਧੰਧੇ ਮਾਇਆ ਕੇ ਦਿਤੇ ਹਨ ਜੀਅ ਕਉ ਪਰਚੇ ਨਮਿਤ ਦਿਤੇ ਹਨ ਅਤੇ ਜੀਵ ਭੁਲੇ ਹੋਏ ਇਉਂ ਜਾਣਦੇ ਹਨ ਕਿ ਅਸੀਂ ਧੰਧਾ ਕਰ ਕੇ ਰਿਜ਼ਕ ਖਾਂਵਦੇ ਹਾਂ। ਜਿਨ੍ਹਾਂ ਰਿਜ਼ਕ ਪਰਮੇਸਰ ਸਿਉਂ ਜਾਣਿਆ ਹੈ ਸੋ ਪਰਮੇਸਰ ਸਾਥ ਪਰਚੇ ਹੈਂ ਅਤੇ ਧੰਧੇ ਸਾਥ ਨਹੀਂ ਪਰਚੇ।'

## 122. ਔਰੰਗਜ਼ੇਬ ਦੇ ਆਏ ਇਕ ਖ਼ਤ ਦਾ ਗੁਰੂ ਹਰਿ ਰਾਇ ਜੀ ਵਲੋਂ ਉੱਤਰ

ਔਰੰਗਜ਼ੇਬ ਨੂੰ ਇਕ ਹੀ ਗੁੱਸਾ ਸੀ ਕਿ ਗੁਰੂ ਘਰ ਜ਼ਰਾ ਭਰ ਸ਼ਾਹ ਦਾ ਡਰ ਨਹੀ ਧਾਰਦਾ। ਤਿੰਨ ਵਾਰੀ ਉਸ ਫ਼ੌਜ ਵੀ ਕੀਰਤਪੁਰ ਚਾੜ੍ਹੀ ਪਰ ਸਫਲਤਾ ਨਾ ਮਿਲੀ। ਫਿਰ ਇਕ ਚਿੱਠੀ ਭੇਜੀ ਜਿਸ ਵਿਚ ਲਿਖਿਆ ਸੀ :

ਗੁਰੂ ਨਾਨਕ ਦਾ ਘਰ ਬੇ-ਲਾਗ ਸੱਚੇ ਫਕੀਰਾਂ ਦਾ ਹੈ
ਬੁਤ ਪ੍ਰਸਤੀ, ਧੂਣੀ ਰਮਾਣੀ, ਕਬਰਾਂ ਪੂਜਣੀਆ
ਅਤੇ ਜਟਾਵਾਂ ਵਧਾਉਣ ਦੀ ਕੋਈ ਬਣਾਵਟ ਤਕ
ਨਹੀ
ਤੁਮ ਹਮਾਰੀ ਸਲਤਨਤ ਮੇ ਖਲਲ ਕਰਤੇ ਹੋ।
ਭਲਾ ਨਾਹੀ।
ਆਪ ਕੋ ਤੋ ਹਮ ਸੇ ਮੇਲ ਕੀਆ ਚਾਹੀਏ।
ਦਾਰਾ ਕੋ ਤੁਮ ਬਾਦਸ਼ਾਹੀ ਦੀ ਥੀ ਸੋ ਕਹਾਂ ਗਈ।
ਅਰ ਤੁਮ ਕੋ ਮਿਲਨੇ ਕਾ ਹਮ ਕੋ ਸ਼ੌਕ ਹੈ, ਜ਼ਰੂਰ ਮਿਲਨਾ
ਚਾਹੀਏ।

ਗੁਰੂ ਹਰਿ ਰਾਇ ਜੀ ਨੇ ਉੱਤਰ ਭੇਜਿਆ :

*ਹਮਾਰੀ ਕਿਸੀ ਸੇ ਊਚੀ ਨੀਮੀ ਨਾਹੀ।*
*ਅਰ ਕਿਸੀ ਸੇ ਦਾਵਾ ਨਹੀ।*
*ਹਮਾਰੀ ਤਰਫ ਸੇ ਖਲਲ ਨਹੀ।*
*ਖਲਲ ਤੇਰੀ ਮਤਿ ਮੇ ਹੈ।*

ਅਰ ਦਾਰਾ ਸ਼ਿਕੋਹ ਕੋ ਬਾਦਸ਼ਾਹੀ ਦੀਨ ਕੀ ਦੀਆ ਹੈ
ਸੋ ਤੁਮ ਕੋ ਦੇਖਨੇ ਨਹੀਂ ਆਵਤੀ।

(ਮਹਿਮਾ ਪ੍ਰਕਾਸ਼ ਵਾਰਤਕ)

# 123. ਸਿਫ਼ਾਰਸ਼ੀ ਚਿੱਠੀ ਔਰੰਗਜ਼ੇਬ ਦੀ



ਜਿਥੇ ਸਤਵੇਂ ਪਾਤਸ਼ਾਹ ਨੇ ਰਾਮ ਰਾਇ ਦਾ ਔਰੰਗਜ਼ੇਬ ਦੇ ਦਰਬਾਰ ਕਰਾਮਾਤਾਂ ਦਿਖਾਉਣ ਨੂੰ ਮਾੜਾ ਕਹਿਆ ਤੇ 'ਮਿਟੀ ਮੁਸਲਮਾਨ ਕੀ ਪੇੜੇ ਪਈ ਕੁਮਿਆਰ' ਨੂੰ ਬਦਲਾ ਕੇ 'ਮਿਟੀ ਬੇਈਮਾਨ ਕੀ ਪੇੜੇ ਪਈ ਕੁਮਿਆਰ' ਪੜ੍ਹਨ ਨੂੰ 'ਅਕਲ ਦਾ ਕੱਚਾ' ਕਹਿ ਦੁਰਕਾਰਿਆ ਤੇ ਕਿਹਾ : ਗੁਰੂ ਨਾਨਕ ਸੱਚਾ ਪਾਤਸ਼ਾਹ ਹੈ, (Guru Nanak is Sovereign) ਉਨ੍ਹਾਂ ਦੇ ਵਾਕ ਨੂੰ ਬਦਲਾਉਣ ਦੀ ਜੁਰਅਤ ਕਿਉਂ ਕੀਤੀ, ਉਥੇ ਇਸ ਗੱਲ ਦਾ ਬੜਾ ਗੁੱਸਾ ਮਨਾਇਆ ਕਿ ਉਸ ਨੇ ਔਰੰਗਜ਼ੇਬ ਕੋਲੋਂ ਸਿਫ਼ਾਰਸ਼ੀ ਚਿੱਠੀ ਕਿਉਂ ਪਵਾਈ ਕਿ ਗੁਰ ਗੱਦੀ ਰਾਮ ਰਾਇ ਨੂੰ ਦਿੱਤੀ ਜਾਏ।

ਮਹਾਰਾਜ ਨੇ ਚਿੱਠੀ ਦਾ ਉੱਤਰ ਦੇਂਦੇ ਇਤਨਾ ਹੀ ਕਹਿਆ ਕਿ ਰਾਮ ਰਾਇ ਭੁੱਲ ਕਿਵੇਂ ਗਿਆ ਕਿ ਗੁਰ ਗੱਦੀ ਸਿਫ਼ਾਰਸ਼ ਨਾਲ ਨਹੀਂ, ਘਾਲ ਕਮਾਈ ਨਾਲ ਮਿਲਦੀ ਹੈ।

## 124. ਅੰਤਰ

ਇਕ ਵਾਰੀ ਇਕ ਸਿੱਖ ਨੇ ਗੁਰੂ ਹਰਿ ਰਾਇ ਜੀ ਕੋਲੋਂ ਪੁੱਛਿਆ ਕਿ ਦੋਵੇਂ ਬਾਬਾ ਰਾਮ ਰਾਇ ਤੇ (ਗੁਰੂ) ਹਰਿ ਕ੍ਰਿਸ਼ਨ ਜੀ ਵਿਚੋਂ ਕੌਣ ਆਪ ਜੀ ਨੂੰ ਪਿਆਰਾ ਹੈ। ਆਪ ਜੀ ਨੇ ਜਵਾਬ ਦੇਣ ਦੀ ਥਾਵੇਂ ਸਵਾਲ ਕਰਨ ਵਾਲੇ ਨੂੰ ਇਕ ਸੂਈ ਦਿਤੀ ਕਿ ਜਿਥੇ ਜਿਸ ਪੀੜ੍ਹੀ ਤੇ ਪੰਜ ਗ੍ਰੰਥੀ ਰੱਖ ਦੋਵੇਂ ਸਾਹਿਬਜ਼ਾਦੇ ਪਾਠ ਕਰਦੇ ਹਨ, ਉਸ ਦੇ ਪਾਵੇ ਵਿਚ ਇਹ ਸੂਈ ਜਾ ਖੁਭੋਣੀ। ਰਾਮ ਰਾਇ ਜੀ ਦੇ ਪੀੜ੍ਹੇ ਦੇ ਇਕ ਪਾਵੇ ਨੂੰ ਜਦ ਉਸ ਨੇ ਆ ਸੂਈ ਖੁਭੋਈ ਤਾਂ :

*'ਨਹਿ ਪਾਵ ਮਹਿ ਪਰਵੇਸ਼ਹਿ ਆਗੇ'*

ਫਿਰ (ਗੁਰੂ) ਹਰਿ ਕ੍ਰਿਸ਼ਨ ਜੀ ਜਿਸ ਪੀੜ੍ਹੇ ਤੇ ਪੰਜ ਗ੍ਰੰਥੀ ਰੱਖ ਪਾਠ ਪਏ ਕਰਦੇ ਸਨ, ਖੁਭੋਈ ਤਾਂ ਸੂਈ ਇਸ ਤਰ੍ਹਾਂ ਪਾਵੇ ਵਿਚ ਧਸ ਗਈ ਜਿਵੇਂ ਪਾਵਾ ਲੱਕੜ ਦਾ ਨਾ ਹੋ ਕੇ ਮੋਮ ਦਾ ਹੋਵੇ। ਬਾਹਰ ਹੀ ਨ ਨਿਕਲੀ।

*ਹੁਤੋ ਮੋਮ ਸਮ। ਸਭ ਗਡ ਗਈ।*
*ਰਹਿਯੋ ਨਿਕਾਸ, ਬੀਚ ਲੈ ਭਈ।*

ਉਸ ਸਿੱਖ ਨੇ ਵਾਪਰੀ ਘਟਨਾ ਦੱਸੀ ਤਾਂ ਸਤਵੇਂ ਪਾਤਸ਼ਾਹ ਨੇ ਕਿਹਾ ਕਿ ਚਿਤ ਇਕਾਗਰ ਕਰ ਪਾਠ ਕੀਤਿਆਂ 'ਸੁਕੇ ਕਾਸਟ ਵੀ ਹਰੇ ਹੋ ਜਾਂਦੇ ਹਨ'।

## 125. ਕੇਸ ਨਹੀਂ ਕਟਾਣੇ, ਤੰਮਾਕੂ ਨਹੀਂ ਸੇਵਣਾ, ਟੋਪੀ ਨਹੀਂ ਪਹਿਨਣੀ

ਗੁਰੂ ਹਰਿ ਰਾਇ ਜੀ ਦਾ ਸਿਆਲਕੋਟ ਦੇ ਨੇੜੇ ਗਲੋਟੀਆਂ ਖੁਰਦ ਆਵਨ ਹੋਆ ਤਾਂ ਸੰਗਤਾਂ ਵਿਚ ਭਾਈ ਨੰਦ ਲਾਲ (ਭਾਈ ਹਕੀਕਤ ਰਾਇ ਸ਼ਹੀਦ ਦੇ ਦਾਦਾ) ਨੇ ਆ ਦਰਸ਼ਨ ਕੀਤੇ। ਨੰਦ ਲਾਲ ਨੇ ਹੱਥ ਜੋੜ ਬੇਨਤੀ ਕੀਤੀ ਕਿ ਐਸੀ ਜੁਗਤ ਦੱਸੋ ਕਿ ਘਰ ਧਰਮ ਰਵ੍ਹੇ।

ਮਹਾਰਾਜ ਨੇ ਕਿਹਾ ਤਿੰਨ ਬਾਤਾਂ ਕਰੀਂ ਤਾਂ ਧਰਮ ਦ੍ਰਿੜ੍ਹ ਹੋਵੇਗਾ।

ਪ੍ਰਥਮੇ : ਕੇਸ ਨਹੀਂ ਕਟਾਣੇ।

ਦੁਤੀਏ : ਤੰਮਾਕੂ ਨਹੀਂ ਸੇਵਣਾ।

ਅਤੇ

ਤ੍ਰਿਤੀਏ : ਟੋਪੀ ਨਹੀਂ ਪਹਰਨੀ।

## 126. ਗਿਆਨ-ਹਿੰਮਤ

ਗੁਰੂ ਹਰਿ ਕ੍ਰਿਸ਼ਨ ਜੀ ਦਿੱਲੀ ਜਾਂਦੇ ਜਦ ਪੰਜੋਖਰਾ ਸਾਹਿਬ ਆਏ ਤਾਂ ਲਾਲ ਚੰਦ ਨਾਂ ਦੇ ਇਕ ਅਭਿਮਾਨੀ ਪੰਡਤ ਨੇ ਗੁਰੂ ਜੀ ਦਾ ਆਉਣਾ ਸੁਣ ਬੜਾ ਬੋਲਦੇ ਕਹਿਆ :

*ਨਾਉ ਧਰਾਵਹਿ ਅਹੈ ਸੁਥੈਨ।*
*ਤਿਨ ਕੇ ਗੁਨ ਸਭ ਕਿਸ ਮਹਿ ਹੈਨ।*

ਜਦ ਮਹਾਰਾਜ ਤਕ ਇਕ ਸਿੱਖ ਨੇ ਉਸ ਦੀ ਗੱਲ ਪਹੁੰਚਾਈ ਤਾਂ ਅਠਵੇਂ ਪਾਤਸ਼ਾਹ ਨੇ ਕਹਿਆ ਕਿ ਪੰਡਤ ਬੜਾ ਝਗੜਾਲੂ ਲਗਦਾ ਹੈ ਅਤੇ ਵਿਦਿਆ ਦੇ ਹੰਕਾਰ ਵਿਚ ਅੰਨ੍ਹਾ ਹੋ ਠੇਡੇ ਖਾ ਰਹਿਆ ਹੈ।

ਜਦ ਸਿੱਖ ਨੂੰ ਭੇਜ ਪੰਡਤ ਨੂੰ ਬੁਲਾਇਆ ਤਾਂ ਗੁਰੂ ਜੀ ਨੇ ਬੜੇ ਠਰ੍ਹੰਮੇ ਨਾਲ ਕਿਹਾ : ਭਲੇ ਲੋਕ ਤੂੰ ਕੀ ਪੁੱਛਣਾ ਚਾਹੁੰਦਾ ਹੈਂ। ਉਸ ਨੇ ਜਦ ਆਪਣਾ ਮੰਤਵ ਦੱਸਿਆ ਤਾਂ ਮਹਾਰਾਜ ਨੇ ਕਿਹਾ : ਜਾ ਇਸੇ ਪਿੰਡ ਵਿਚ ਜੋ ਤੇਰੀ ਨਜ਼ਰੇ ਸਭ ਤੋਂ ਮੂੜ੍ਹ ਹੈ, ਇਥੇ ਲਿਆ। ਉਹ ਤੇਰੇ ਸਭ ਪ੍ਰਸ਼ਨਾਂ ਦਾ ਉੱਤਰ ਦੇਵੇਗਾ। ਉਹ ਪਿੰਡ ਵਿਚ 'ਛੱਜੂ' ਨਾਂ ਦੇ ਇਕ ਝੀਊਰ ਨੂੰ ਪਕੜ ਲਿਆਇਆ, ਜੋ ਬੋਲ ਤੱਕ ਨਹੀਂ ਸੀ ਸਕਦਾ। ਮਹਾਰਾਜ ਨੇ 'ਛੱਜੂ' ਸਿਰ ਛੜੀ ਰੱਖ ਅੰਮ੍ਰਿਤ ਦ੍ਰਿਸ਼ਟ ਕੀਤੀ ਤਾਂ ਉਸ ਨੇ ਲਾਲ ਚੰਦ ਦੇ ਹਰ ਉਠਾਏ ਪ੍ਰਸ਼ਨ ਦਾ ਉੱਤਰ ਬੜੇ ਸਹਿਜ ਨਾਲ ਦਿਤਾ।

ਲਾਲ ਚੰਦ ਨੇ ਵਿਤਕਰੇ ਵਾਲਾ ਜੰਞੂ ਉਤਾਰ ਗੁਰੂ ਦੇ ਚਰਨਾਂ ਤੇ ਰਖਿਆ।

**ਇਹ ਹੀ ਭਾਈ ਲਾਲ ਚੰਦ ਪਿਛੋਂ ਅੰਮ੍ਰਿਤ ਛਕ ਕੇ ਭਾਈ ਲਾਲ ਸਿੰਘ ਬਣਿਆ ਤੇ ਚਮਕੌਰ ਦੀ ਗੜ੍ਹੀ ਵਿਚ ਸ਼ਹੀਦੀ ਪ੍ਰਾਪਤ ਕੀਤੀ।**

ਭਾਈ ਛੱਜੂ ਜੀ ਨੂੰ ਗੁਰੂ ਜੀ ਨੇ ਪਰਚਾਰ ਹਿਤ ਜਗਨ ਨਾਥ ਪੁਰੀ ਭੇਜਿਆ। ਉਹ ਹੁਣ :

*ਗਦ ਪਦ ਸਭਿ ਛੰਦ ਉਚਾਰੇ।*
*ਨਿਗਮਾਗਮ ਗੀਤਾਦਕ ਸਾਰੇ।*

ਸਭ ਤੋਂ ਨਿਰਾਲੀ ਗੱਲ ਇਸੇ **ਭਾਈ ਛੱਜੂ ਘਰ ਭਾਈ ਹਿੰਮਤ ਸਿੰਘ (ਪੰਜਾਂ ਪਿਆਰਿਆਂ ਵਿਚੋਂ ਇਕ)** ਦਾ ਜਨਮ ਹੋਇਆ।

# 127. ਅੱਧੀ ਘੜੀ ਬੂਹੇ ਤੇ ਔਰੰਗਜ਼ੇਬ ਖੜ੍ਹਾ ਰਹਿਆ



ਗੁਰੂ ਹਰਿ ਰਾਇ ਜੀ ਜੋਤੀ ਜੋਤ ਸਮਾਉਣ ਵੇਲੇ ਆਗਿਆ ਕਰ ਗਏ ਸਨ ਕਿ ਔਰੰਗਜ਼ੇਬ ਦੇ ਮੱਥੇ ਨਹੀਂ ਲਗਣਾ। ਉਸ ਕਈ ਜਤਨ, ਉਪਰਾਲੇ, ਚਲਾਕੀਆਂ ਕੀਤੀਆਂ ਪਰ ਗੁਰੂ ਹਰਿਕ੍ਰਿਸ਼ਨ ਜੀ ਔਰੰਗਜ਼ੇਬ ਨਾਲ ਮੁਲਾਕੀ ਨਾ ਹੋਏ। ਆਖ਼ਿਰ ਔਰੰਗਜ਼ੇਬ ਆਪੂੰ ਟੁਰ ਬੰਗਲਾ ਸਾਹਿਬ ਆਇਆ। ਪਰ ਸਾਹਿਬ ਨੇ ਦਰਵਾਜ਼ਾ ਬੰਦ ਕਰਾ ਦਿੱਤਾ।

*ਅਧੀ ਘੜੀ ਬੂਹੇ ਤੇ*
*ਅਉਰੰਗਾ ਖੜਾ ਰਹਿਆ।*

ਔਰੰਗਜ਼ੇਬ ਭਾਈ ਦਰਗਾਹ ਮਲ ਨੂੰ ਬਾਰ ਬਾਰ ਇਹ ਕਹੇ

*ਮੈ ਕੇਵਲ ਦੇਖਨ ਦੀ ਹੈ ਚਾਹ*
*ਹੋਰ ਨਹੀ ਕਛੁ ਆਖਨ ਸੁਨਨ ਕੀ ਮਨ ਮਹਿ ਰਾਹ।*

ਤੁਰਕ ਨ ਮਨੇ ਕਹੇ

*ਮੋਰੇ ਹੈ ਚਾਹ ਦੀਦਾਰ।*
*ਮੈ ਆਪ ਚਲ ਆਇਆ ਹਾਂ*
*ਫਕੀਰ ਦਰਬਾਰ।*
*ਤੁਰਕ ਨਿਰਾਸ ਹੋਇ ਗਿਆ ਨਿਜ ਧਾਮ।*

# 128. ਪੀਰੀ ਦੀ ਕ੍ਰਿਪਾਨ ਘੁੱਟ ਪਕੜਨਾ

ਜਦ ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਕਾਸ਼ ਹੋਇਆ ਤਾਂ ਪਿਤਾ ਗੁਰੂ ਹਰਿ ਗੋਬਿੰਦ ਜੀ ਸ੍ਰੀ ਦਰਬਾਰ ਸਾਹਿਬ ਕੀਰਤਨ ਪਏ ਸੁਣਦੇ ਸਨ। ਦੀਵਾਨ ਦੀ ਸਮਾਪਤੀ ਉਪ੍ਰੰਤ ਗੁਰੂ ਜੀ ਗੁਰੂ ਕੇ ਮਹਲ ਆਏ ਤੇ ਆਉਂਦਿਆਂ ਨਵ-ਜਨਮੇ ਬਾਲਕ ਨੂੰ ਬੰਦਨਾ ਕੀਤੀ ਅਤੇ ਜਦ ਕੁੱਛੜ ਚੁੱਕਿਆ ਤਾਂ ਨੰਨ੍ਹੇ ਨੰਨ੍ਹੇ ਹੱਥਾਂ ਨਾਲ ਬਾਲਕ ਨੇ ਮਹਾਰਾਜ ਦੀ ਪੀਰੀ ਦੀ ਕ੍ਰਿਪਾਨ ਘੁੱਟ ਕੇ ਪਕੜ ਲਈ।

ਭਾਈ ਬਿਧੀ ਚੰਦ ਨੇ ਛੇਵੇਂ ਪਾਤਸ਼ਾਹ ਕੋਲੋਂ ਬੰਦਨਾ ਦਾ ਕਾਰਨ ਤੇ ਬਾਲਕ ਦਾ ਪੀਰੀ ਦੀ ਕ੍ਰਿਪਾਨ ਨੂੰ ਪਕੜਨ ਦਾ ਭਾਵ ਪੁੱਛਿਆ ਤਾਂ ਆਪ ਜੀ ਨੇ ਕਿਹਾ :

*'ਇਹ ਨਿਰਭੈ ਜੜ ਤੁਰਕ ਉਖੇਰੀ।'*

# 129. ਸਰੀਰ ਰੂਪੀ ਚਾਦਰ ਪਾ ਹਿੰਦ ਦੀ ਜਾਂਦੀ ਪਤਿ ਰੱਖੀ



ਬਾਬਾ ਗੁਰਦਿੱਤਾ ਜੀ ਦੇ ਅਨੰਦ ਕਾਰਜ ਸਮੇਂ ਬਾਰਾਤ ਬਟਾਲਾ ਜ ਰਹੀ ਸੀ ਕਿ ਬਾਲ ਗੁਰੂ ਤੇਗ ਬਹਾਦਰ ਜੀ ਵੀ ਨਾਲ ਪਏ ਟੁਰਦੇ ਸਨ. ਡਿਠੋ ਨੇ ਕਿ ਇਕ ਨੰਗ-ਧੜੰਗ ਬਾਲਕ ਸੜਕ ਕਿਨਾਰੇ ਖੜ੍ਹਾ ਹੈ। ਨ ਕਿਸੇ ਕੋਲੋਂ ਪੁੱਛਿਆ ਤੇ ਨ ਕਿਸੇ ਵਲ ਤੱਕਿਆ, ਦੌੜ ਬਾਲਕ ਪਾਸ ਗਏ ਤੇ ਆਪਣੇ ਬਸਤ੍ਰ ਤੇ ਪਾਏ ਕੈਂਠੇ ਤਕ ਉਸ ਬਾਲਕ ਨੂੰ ਦੇ ਆਏ। ਮੁੜ ਘਰ ਆਏ ਤਾਂ ਮਾਤਾ ਨਾਨਕੀ ਨੇ ਪੁੱਛਿਆ ਕਿ ਕਿਥੇ ਨੀ 'ਬਸਤ੍ਰ ਕੈਂਠੇ', ਤਾਂ ਕਹਿਣ ਲੱਗੇ ਇਕ ਲੋੜਵੰਦ ਨੂੰ ਦੇ ਆਇਆ ਹਾਂ। ਇਕ ਬਾਲ ਦੇ ਨੰਗੇਜ ਨੂੰ ਢੱਕਣ ਲਈ ਜੋ ਗੁਰੂ ਬਾਲ ਅਵਸਥਾ ਵਿਚ ਆਪਣੇ ਬਸਤ੍ਰ ਉਤਾਰ ਦੇ ਆਏ ਅਤੇ ਜਦ ਤੱਕਿਓ ਨੇ ਕਿ ਹਿੰਦ ਦੀ ਪਤਿ ਉਤਾਰੀ ਜਾ ਰਹੀ ਹੈ ਤਾਂ ਸਰੀਰ ਰੂਪੀ ਚਾਦਰ ਪਾ ਕੇ ਸਾਰੀ ਲੋਕਾਈ ਦੀ ਪਤਿ ਢੱਕ ਲਈ। ਸੈਨਾਪਤੀ ਨੇ ਇਸੇ ਲਈ ਲਿਖਿਆ :

*'ਪ੍ਰਗਟ ਭਏ ਗੁਰੁ ਤੇਗ ਬਹਾਦਰ*
*ਸਗਲ ਸ੍ਰਿਸਟ ਪੈ ਢਾਪੀ ਚਾਦਰ।'*

# 130. ਉਸੇ ਸਮੇਂ ਪ੍ਰਾਣ ਤਿਆਗੇ

ਖੇਮਕਰਨ ਦੇ ਰਹਿਣ ਵਾਲੇ ਭਾਈ ਪਿੰਡਾਨਾ ਨੇ ਇਕੋ ਮੰਗ ਗੁਰੂ ਤੇਗ਼ ਬਹਾਦਰ ਜੀ ਕੋਲੋਂ ਕੀਤੀ ਸੀ ਕਿ ਇਹ ਦਾਤ ਦੇਵੋ ਕਿ ਜਦ ਗੁਰੂ ਪਾਤਸ਼ਾਹ ਜੋਤੀ ਜੋਤ ਸਮਾਉਣ, ਉਸੇ ਵੇਲੇ ਉਸ ਦੇ ਪ੍ਰਾਣ ਪੰਖੇਰੂ ਵੀ ਉਡ ਜਾਣ।

ਐਸਾ ਹੀ ਹੋਆ। ਜਦ ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਲੀ ਵਿਖੇ 11 ਨਵੰਬਰ 1675 ਨੂੰ ਸ਼ਹੀਦ ਕੀਤਾ ਗਿਆ, ਠੀਕ ਉਸੇ ਸਮੇਂ ਭਾਈ ਪਿੰਡਾਨਾ ਜੀ ਨੇ ਵੀ ਸਰੀਰ ਛੱਡ ਦਿੱਤਾ। **ਉਥੇ ਅਜ ਕੱਲ੍ਹ ਗੁਰਦੁਆਰਾ ਰੈਨ ਸਾਹਿਬ ਹੈ।**

## 131. ਦੋਨਹੁ ਤਨ ਤੇ ਜਪੁਜੀ ਪੜ੍ਹੇ



ਕੈਸੀ ਦ੍ਰਿੜ੍ਹਤਾ ਗੁਰੂ ਪਾਤਸ਼ਾਹਾਂ ਨੇ ਸਿੱਖਾਂ ਵਿਚ ਭਰ ਦਿੱਤੀ ਸੀ ਕਿ ਅਤਿ ਦੇ ਤਸੀਹੇ ਦਿਤੇ ਜਾਣ ਵੇਲੇ ਵੀ ਉਹ ਰਤਾ ਭਰ ਨ ਡੋਲੇ। ਸੁਆਸ ਸੁਆਸ ਵਿਚ ਨਾਮ ਸਮਾਉਣ ਦੀ ਪ੍ਰਤੱਖ ਉਦਾਹਰਣ ਭਾਈ ਮਤੀ ਦਾਸ ਜੀ ਹਨ ਜਿਨ੍ਹਾ ਨੂੰ ਦੋ ਤਖਤਿਆਂ ਵਿਚ ਬੰਨ੍ਹ ਆਰੇ ਨਾਲ ਚੀਰਿਆ ਗਿਆ ਪਰ ਉਨ੍ਹਾਂ ਸਿਦਕ ਨਾ ਹਾਰਿਆ। ਸਭ ਤੋਂ ਨਿਰਾਲੀ ਬਾਤ :

*ਅਰਧੋ ਅਰਧ ਚਿਰਾਇ ਸੁ ਡਾਰਾ।*<br>
*ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ।*<br>
*ਦੋਨਹੁ ਤਨ ਤੇ ਜਪਜੀ ਪਢੈ।*<br>
*ਹੇਰਤ ਸਭ ਕੋ ਅਚਰਜ ਬਢੈ।*

ਅਤੇ

ਭਾਈ ਦਇਆਲਾ ਜੀ ਨੂੰ ਦੇਗ ਵਿਚ ਉਬਾਲ ਸ਼ਹੀਦ ਕਰਨ ਹਿਤ ਜਦ ਅੱਗ ਬਾਲੀ ਜਾ ਰਹੀ ਸੀ ਤਾਂ ਆਪ ਜੀ ਅਡੋਲ ਖੜ੍ਹੇ ਸਿਮਰਨ ਕਰ ਰਹੇ ਸਨ

*''ਅਗਨਿ ਦੇਗ ਕੇ ਨੀਚੇ ਜਗਨ ਕਰਾ ਦਈ।*<br>
*ਹੇ ਸਿਖ ਨੇ ਨਕ ਨ ਵਟਯੋ, ਹਾਇ ਨ ਸੀ ਭਈ।''*

## 132. ਦਿੱਲੀ ਨਿਵਾਸੀ ਇਕ ਕਰੋੜ ਰੁਪਿਆ ਦੇਣ ਲਈ ਤਯਾਰ

ਗੁਰੂ ਤੇਗ਼ ਬਹਾਦਰ ਜੀ ਨਾਲ ਇਤਨਾ ਸਨੇਹ ਸੀ ਸਭ ਸੰਗਤਾਂ ਤੇ ਖ਼ਾਸ ਕਰ ਦਿਲੀ ਨਿਵਾਸੀਆਂ ਦਾ ਕਿ ਉਹ ਗੁਰੂ ਤੇਗ਼ ਬਹਾਦਰ ਜੀ ਨੂੰ ਕੈਦੋਂ ਛੁਡਾਉਣ ਲਈ ਕਾਜ਼ੀ ਵਹਾਬਉਦੀਨ ਨੂੰ 'ਇਕ ਕਰੋੜ' ਰੁਪਿਆ ਦੇਣ ਤਕ ਤਯਾਰ ਹੋ ਗਏ।

ਨੌਵੇਂ ਪਾਤਸ਼ਾਹ ਨੇ ਜਦ ਸੁਣਿਆ ਤਾਂ ਉਨ੍ਹਾਂ ਕਹਿਲਾ ਭੇਜਿਆ ਐਸਾ ਮੂਲੋਂ ਨ ਕਰਨਾ। 'ਕਾਰਾ ਗ੍ਰਹਿ ਆਪ ਹਮ ਲੇ ਹੋ' ਤਾਂ ਕਿ ਜ਼ੁਲਮ ਦੀ ਜੜ੍ਹ ਉਖੜ ਜਾਏ। ਯਾਦ ਰਵ੍ਹੇ ਕਿ ਜਦ ਗੁਰੂ ਤੇਗ਼ ਬਹਾਦਰ ਜੀ ਤੇ ਔਰੰਗਜ਼ੇਬ ਦੀ ਮੁਲਾਕਾਤ ਸੰਨ 1665 ਨੂੰ ਹੋਈ ਸੀ ਤਾਂ ਉਸ ਚੰਦਨ ਦੀ ਉੱਚੀ ਚੌਂਕੀ ਤੇ ਬੈਠਲਾ ਮੁਖ਼ਾਤਬ ਕਰਦੇ ਕਹਿਆ ਸੀ :

ਅਲਾਹ ਦੇ ਫਕੀਰਾਂ ਦੇ ਸਰਬਰਾਹ
(ਸਰ ਆਮਦ ਫਕੀਰਾਨੇ ਅਲਾਹ)
ਰਬ ਦੇ ਵਲੀਆਂ ਦੇ ਸਿਰਤਾਜ
(ਜ਼ੁਬਦਾਇ ਔਲਿਆ ਖ਼ੁਦਾਇ)
ਰਬ ਦੇ ਢੂੰਡਾਊਆਂ ਦੇ ਆਗੂ
(ਪੇਸ਼ਵਾਇ ਹਕ ਸ਼ਨਾਯਾਂ)
ਅਲਾਹ ਨੂੰ ਜਾਨਣ ਵਾਲਿਆਂ ਦੇ ਮੁਖੀ
(ਮੁਅਤਕਦਾਇ ਖ਼ੁਦਾਇ ਆਗਾਹਾਂ ਮੀ ਬਾਸ਼ਦ)
ਤੁਸੀਂ ਆਏ ਮੇਹਰ ਹੋਈ।
ਕ੍ਰਿਪਾ ਕਰੋ ਕਰਾਮਾਤ ਦਿਖਲਾਵੋ।

ਆਪ ਜੀ ਦਾ ਉੱਤਰ ਸੀ :

ਕਰਾਮਾਤ ਦਿਖਾਉਣੀ ਸਰਾਸਰ ਆਤਮਕ ਮੌਤ ਹੈ ਤੇ ਕਹਿਰ ਹੈ।
(ਕਰਾਮਾਤ ਸਰਾਸਰ ਕਹਰ ਵ ਮਾਤ ਅਸਤ)

## 133. ਦਰਬਾਰ ਸਾਹਿਬ ਵਲ ਝੁਕੀ ਟਹਿਣੀ ਦੇ ਪੱਤੇ ਮਿੱਠੇ



ਗੁਰੂ ਤੇਗ ਬਹਾਦਰ ਜੀ ਮਾਲਵਾ ਵਿਖੇ ਸੰਗਤਾਂ ਨੂੰ ਤਾਰਦੇ ਨੌਲਖਾ ਪਿੰਡ (ਸਰਹੰਦ-ਪਟਿਆਲਾ ਸੜਕ) ਤੋਂ ਜਦ ਆਕੜ ਆਏ ਤਾਂ ਇਥੇ ਨਿੰਮ ਦੀ ਟਹਿਣੀ ਤੋੜ ਦਾਤਣ ਕੀਤੀ। ਅਜੀਬ ਕੌਤਕ ਹੁਣ ਵੀ ਵਰਤ ਰਹਿਆ ਹੈ ਕਿ ਜੋ ਟਹਿਣੀ ਗੁਰਦੁਆਰਾ ਸਾਹਿਬ ਵਲ ਝੁਕੀ ਹੈ, ਉਸ ਦੇ ਪੱਤੇ ਕੌੜੇ ਨਹੀਂ। ਪਰ ਜੋ ਪਰ੍ਹਾਂ ਫ਼ੈਲੀ ਹੈ, ਉਸ ਦੇ ਕੌੜੇ ਹਨ।

## 134. ਬਹਾਦਰ ਗੜ੍ਹ

ਗੁਰੂ ਤੇਗ਼ ਬਹਾਦਰ ਜੀ ਨੇ ਨਵਾਬ ਸੈਫ਼ ਖਾਨ ਜੋ ਔਰੰਗਜ਼ੇਬ ਦਾ ਸਾਂਢੂ ਸੀ ਪਾਸ ਸੰਨ 1665 ਦਾ ਚੁਮਾਸਾ ਕੱਟਿਆ।

ਮਹਾਰਾਜ ਨੇ ਇਕ ਦਿਨ ਸੁਭਾਵਕ ਪੁੱਛਿਆ ਕਿ ਆਪਣੇ ਮਹਲ ਇਥੇ ਕਿਉਂ ਬਣਾਏ ਤਾਂ ਉਸ ਕਿਹਾ ਕਿ ਇੱਥੇ ਇਕ ਸਮੇਂ ਉਹ ਇਧਰ ਵਿਚਰ ਰਹਿਆ ਸੀ ਤਾਂ ਕੀ ਡਿੱਠਾ ਕਿ ਇਕ ਭੇਡ ਪ੍ਰਸੂਤੀ। ਤਿਸ ਨੂੰ ਦੋ ਬਘਿਆੜ ਪਏ ਮਾਰਨ। ਤਿਸ ਭੇਡ ਮਾਰ ਨਾ ਖਾਧੀ। ਬਘਿਆੜ ਹਾਰ ਦੁਮ ਦਬਾ ਭੱਜ ਗਏ। ਮੈਂ ਇਸ ਕਾਰਨ ਮਹਲ ਇਥੇ ਬਣਾਏ। ਇਹ ਥਾਂ ਅਜਿੱਤ ਹੈ।



## 135. ਖ਼ਾਨਦਾਨਿ ਜਲਾਦਾਂ (ਸਮਾਨਾ)

ਸਮਾਨਾ ਜਿੱਥੇ ਮਹੀਨ (ਅਤਿ ਪਤਲੇ) ਕਪੜੇ ਦੇ ਬੁਣਨ ਕਾਰਨ ਮਸ਼ਹੂਰ ਸੀ, ਉਥੇ ਖ਼ਾਨਦਾਨਿ ਜਲਾਦਾਂ ਕਰਕੇ ਵੀ ਜਾਣਿਆ ਜਾਂਦਾ ਸੀ।

ਇਸੇ ਹੀ ਨਗਰ ਦਾ ਸੀ ਉਹ ਜਲਾਦ ਨੂਰ-ਉਦ-ਦੀਨ ਜਿਸ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਾਵਨ ਸੀਸ ਤੇ ਤੱਤੀ ਰੇਤ ਤੱਤੀ ਤਵੀ ਤੇ ਬੈਠਣ ਵੇਲੇ ਪਾਈ ਸੀ।

ਇਥੋਂ ਦਾ ਹੀ ਸੀ ਜਲਾਦ ਜਲਾਲ-ਉਦ-ਦੀਨ ਜਿਸ ਗੁਰੂ ਤੇਗ਼ ਬਹਾਦਰ ਜੀ ਨੂੰ ਚਾਂਦਨੀ ਚੌਕ ਤੇਗ਼ ਚਲਾ ਸ਼ਹੀਦ ਕੀਤਾ ਸੀ। ਇਥੋਂ ਦੇ ਹੀ ਸਨ ਜਲਾਦ ਵਿਸਾਲ ਬੇਗ ਤੇ ਸਿਸ਼ਾਲ ਬੇਗ ਜਿਨ੍ਹਾਂ ਜ਼ੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਜੀ ਨੂੰ ਨੀਹਾਂ ਵਿਚ ਚਿਣ ਸ਼ਹੀਦ ਕੀਤਾ ਸੀ।

ਬਾਬਾ ਬੰਦਾ ਸਿੰਘ ਨੇ ਇਨ੍ਹਾਂ ਜਲਾਦਾਂ ਨੂੰ ਸਜ਼ਾਵਾਂ ਦੇਣ ਹਿਤ ਹੀ ਸਮਾਨਾ ਉਜਾੜਿਆ ਸੀ।



## 136. ਆਪਣੀ ਤਸਵੀਰ ਆਪ ਬਣਾਈ



ਢਾਕੇ ਦੇ ਮਸੰਦ ਬੁਲਾਕੀ ਦਾਸ ਦੀ ਮਾਤਾ ਨੇ ਗੁਰੂ ਤੇਗ ਬਹਾਦਰ ਪਾਸ ਚਾਅ ਪ੍ਰਗਟ ਕੀਤਾ ਕਿ ਚਿਤ ਕਰਦਾ ਹੈ ਕਿ ਆਪ ਜੀ ਦਾ ਚਿਤ੍ਰ ਬਣਵਾ ਪਾਸ ਰੱਖਾਂ। ਮਹਾ-ਰਾਜ ਨੇ ਆਗਿਆ ਦਿੱਤੀ ਤਾਂ ਮਾਈ ਢਾਕੇ ਦਾ ਬੜਾ ਪ੍ਰਸਿੱਧ ਚਿਤ੍ਰਕਾਰ ਲੈ ਆਈ। ਚਿਤ੍ਰਕਾਰ ਨੇ ਮਹਾਰਾਜ ਦੇ ਸਾਰੇ ਅੰਗ ਤੇ ਪਹਿਣੇ ਬਸਤ੍ਰਾਂ ਦੀ ਤਸਵੀਰ ਤਾਂ ਸੁਹਣੀ ਬਣਾ ਲਈ ਪਰ ਚਿਹਰੇ ਦਾ ਚਿਤ੍ਰ ਬਣਾਵਨ ਲਈ ਕਲਮ ਉਠਾਏ ਪਰ ਮਹਾਰਾਜ ਦੇ ਨੂਰ ਦੀ ਝਾਲ ਨ ਝੱਲ ਸਕੇ। ਉਸ ਦੀ ਬੇਬਸੀ ਦੇਖ ਕੇ ਮਹਾਰਾਜ ਨੇ ਆਪਣੇ ਚਿਹਰੇ ਦਾ ਚਿਤ੍ਰ ਆਪ (Self Portrait) ਬਣਾ ਕੇ ਤਸਵੀਰ ਸੰਪੂਰਨ ਕੀਤੀ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿੱਚ :

*ਬੜਾ ਲਿਖਾਰੀ ਲਿਆਈ ਮਾਈ।*
*ਸਤਿਗੁਰ ਹਜ਼ੂਰ ਤਸਵੀਰ ਲਿਖਾਈ।*
*ਸਗਲ ਅੰਗ ਬਸਤ੍ਰ ਸੁਭ ਲਿਖਾ।*
*ਮੁਖ ਕਮਲ ਪ੍ਰਭਾ ਨਹੀਂ ਲਿਖ ਸਕਾ।*
*ਦੇਖ ਦਿਆਲ ਕਲਮ ਹਥ ਲੀਨਾ।*
*ਨਿਜ ਹਾਥ ਸੁਧਾਰ ਸੰਪੂਰਨ ਕੀਨਾ।*
*ਤਬ ਮਾਈ ਕੋ ਮੂਰਤ ਪ੍ਰਭ ਦੀਨਾ। ੧੨ ।*

## 137. ਭਾਂਤਿ-ਭਾਂਤਿ ਕੀ ਦੀਨੀ ਸਿਛਾ

ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ ਕਿ ਮਾਤਾ ਗੁਜਰੀ ਜੀ ਤੇ ਪਿਤਾ ਗੁਰੂ ਤੇਗ਼ ਬਹਾਦਰ ਜੀ ਨੇ ਜਿਥੇ ਸਰੀਰ ਦੀ ਸੰਭਾਲ ਹਰ ਤਰ੍ਹਾਂ ਕੀਤੀ ਉਥੇ ਹਰ ਪ੍ਰਕਾਰ ਦੀ ਸਿਖਿਆ ਦੇਣ ਦੇ ਉਚੇਚੇ ਪ੍ਰਬੰਧ ਕੀਤੇ।

- ਗੁਰੂ ਗੋਬਿੰਦ ਸਿੰਘ ਜੀ ਨੇ ਬਾਲ ਉਮਰੇ ਹੀ 'ਅਠਾਹਠ ਵਿਦਿਆ' ਪ੍ਰਾਪਤ ਕਰ ਲਈਆਂ ਸਨ।
- ਘੋੜ ਸਵਾਰੀ ਤੇ ਸ਼ਸਤ੍ਰ ਵਿਦਿਆ ਭਾਈ ਬਜਰ ਸਿੰਘ ਨੇ ਦਿਤੀ ਸੀ।
- ਸੰਸਕ੍ਰਿਤ ਦੀ ਵਿਦਿਆ ਪੰਡਤ ਕ੍ਰਿਪਾ ਰਾਮ ਜਿਨ੍ਹਾਂ ਪਿਛੋ ਕਸ਼ਮੀਰੀ ਪੰਡਤਾਂ ਨਾਲ ਆ **'ਬਾਂਹ ਅਸਾਡੀ ਪਕੜੀਐ ਗੁਰੂ ਹਰਿ ਗੋਬਿੰਦ ਕੇ ਚੰਦ'** ਆਖ ਕੇ ਬੇਨਤੀ ਕੀਤੀ ਸੀ, ਨੇ ਦਿੱਤੀ। ਇਹੋ ਹੀ ਕ੍ਰਿਪਾ ਰਾਮ ਪਿਛੋਂ ਅੰਮ੍ਰਿਤ ਛਕ ਭਾਈ ਕ੍ਰਿਪਾ ਸਿੰਘ ਸਜੇ ਤੇ ਉਨ੍ਹਾਂ ਚਮਕੌਰ ਦੀ ਗੜ੍ਹੀ ਵਿਚ ਜੂਝਦੇ ਸ਼ਹੀਦੀ ਪਾਈ।
- ਫ਼ਾਰਸੀ ਅੱਖਰ ਮੁਨਸ਼ੀ ਪੀਰ ਮੁਹੰਮਦ ਨੇ ਸਿਖਾਏ ਤੇ ਗਣਿਤ ਆਦਿ ਭਾਈ ਸਾਹਿਬ ਚੰਦ ਨੇ ਪੜ੍ਹਾਏ।
- ਗੁਰਮੁਖੀ ਅੱਖਰ ਭਾਈ ਹਰਿ ਜਸ ਰਾਇ ਨੇ ਸਿਖਾਏ।
- ਬਾਲ ਉਮਰੇ ਹੀ ਸਾਰਾ ਗੁਰੂ ਗ੍ਰੰਥ ਸਾਹਿਬ ਗੁਰੂ ਜੀ ਨੇ ਜ਼ਬਾਨੀ ਯਾਦ ਕਰ ਲਿਆ ਸੀ।
- ਤਾਊਸ ਆਪ ਜੀ ਬਹੁਤਾ ਸੁਹਣਾ ਵਜਾਂਦੇ ਸਨ।
- ਮ੍ਰਿਦੰਗ ਵਜਾਉਣ ਦੇ ਮਾਹਿਰ ਸਨ।
- ਦੋਵਾਂ ਸੱਜੇ ਤੇ ਖੱਬੇ ਹੱਥਾਂ ਨਾਲ ਤੀਰ ਚਲਾ ਨਿਸ਼ਾਨੇ ਤੇ ਮਾਰ ਸਕਦੇ ਸਨ।
- ਇਕੋ ਵੇਲੇ ਚਿੱਲੇ ਤੇ ਚਾਰ ਤੀਰ ਚੜ੍ਹਾ ਚਲਾਉਣਾ ਜਾਣਦੇ ਸਨ ਜੋ ਸਾਰੇ ਹੀ ਮਿਥੇ ਨਿਸ਼ਾਨੇ ਤੇ ਪੈਂਦੇ ਸਨ।



84 ਕਿਸਮ ਦੇ ਸ਼ਸਤ੍ਰ ਆਪ ਜੀ ਨੂੰ ਚਲਾਉਣੇ ਆਉਂਦੇ ਸਨ।
ਆਪ ਜੀ ਦਾ ਤੀਰ ਸਵਾ ਕੋਹ ਨਿਸ਼ਾਨੇ ਤੇ ਪੈਂਦਾ ਸੀ।
ਹਰ ਤੀਰ ਨਾਲ ਸਵਾ ਤੋਲਾ ਸੋਨਾ ਲੱਗਾ ਹੁੰਦਾ ਸੀ।
ਜਿਤਨੇ ਪ੍ਰਚਲਤ ਤੇ ਅਪ੍ਰਚਲਤ ਛੰਦ ਆਪ ਜੀ ਨੇ ਵਰਤੇ ਅਜ ਤਕ ਕਿਸੇ ਨਹੀਂ ਵਰਤੇ।
ਜਾਪੁ ਸਾਹਿਬ ਵਿਚ ਵਾਹਿਗੁਰੂ ਦੇ 735 ਉਪ-ਨਾਮ ਵਰਤੇ ਪਰ ਮਜਾਲ ਕੀ ਕਿ ਕੁਰਾਨ ਮਜੀਦ ਦੇ ਸੌ ਨਾਵਾਂ ਵਿਚੋਂ ਇਕ ਵੀ ਵਰਤਿਆ ਹੋਵੇ।

## 138. ਪੂਰਾ ਪਾਜੀ

ਸੈਲਾਨੀ ਬਰਨੀਅਰ ਲਿਖਦਾ ਹੈ ਕਿ ਔਰੰਗਜ਼ੇਬ ਪੂਰਾ ਪਾਜੀ ਸੀ ਜੋ ਇਹ ਵੀ ਨਹੀਂ ਸੀ ਪਤਾ ਲੱਗਣ ਦੇਂਦਾ ਕਿ ਉਸਦੇ ਮਨ ਵਿਚ ਕੀ ਹੈ।

(ਏ ਕੰਪਲੀਟ ਮਾਸਟਰ ਔਫ਼ ਦੀ ਆਰਟ ਆਫ਼ ਦੀ ਡਿਸਿਮੂਲੇਸ਼ਨ)

(A COMPLETE MASTER OF THE ART OF THE DISSIMULATION)

ਲੇਨ ਪੂਲ ਉਸ ਨੂੰ ਪ੍ਰਸਪਰ ਵਿਰੋਧੀ ਵਿਚਾਰਾਂ ਦਾ ਅਜੀਬ ਵਾੜਾ ਕਹਿੰਦਾ ਹੈ।

**(ਏ ਪਜ਼ਲਿੰਗ ਕੰਪਾਊਂਡ ਔਫ਼ ਕਨਟਰਾਡਿਕਸ਼ਨ)**

ਇਕ ਪਾਸੇ ਔਰੰਗਜ਼ੇਬ ਵਹਿਮਾਂ ਤੇ ਧਰਮਾਂ ਵਿਰੁੱਧ ਬੋਲਦਾ ਸੀ

ਪਰ

ਦੂਜੇ ਪਾਸੇ ਆਪੂੰ ਹਿੰਦੂਆਂ ਵਾਂਗ ਹਰਮਲ ਧੁਖਾਂਦਾ ਤੇ ਮਿਰਚਾਂ ਵਾਰ ਸਾੜਦਾ ਸੀ ਕਿ ਬਲਾ ਟਲ ਜਾਏ।

ਇਕ ਪਾਸੇ ਤਾਵੀਜ਼ ਪਹਿਨਣਾ ਇਸਲਾਮ ਦੇ ਵਿਰੁੱਧ ਗਿਣਦਾ ਸੀ

ਪਰ

ਜਦ ਸਤਨਾਮੀਆਂ ਵਿਰੁੱਧ ਜੰਗ ਛੇੜੀ ਤਾਂ ਹਰ ਹਲਾਲੀ ਝੰਡੇ ਨਾਲ ਤਾਵੀਜ਼ ਬੰਨ੍ਹੇ।

ਦੁਸ਼ਮਣ ਨੂੰ ਜ਼ੇਰ ਕਰਨ ਲਈ ਝੂਠੀ ਕਸਮ ਚੁੱਕ ਲੈਣੀ ਉਹ ਕੋਈ ਅਧਰਮ ਨਹੀਂ ਸਮਝਦਾ ਸੀ।

ਸ਼ਾਇਰਾਂ ਨੂੰ **'ਸ਼ੈਤਾਨ ਦੀ ਟੂਟੀ'** ਕਹਿੰਦਾ ਸੀ

ਪਰ

ਆਪੂੰ ਗ਼ਜ਼ਲ ਰਚ ਕੇ ਅਤੇ ਦਸਤਖ਼ਤ ਕਰ ਕੇ ਦੂਜੇ ਨੂੰ ਦੇਣ ਵਿਚ ਫ਼ਖ਼ਰ ਮਹਿਸੂਸ ਕਰਦਾ ਸੀ। ਖ਼ਲੀਲ-ਉਲ-ਖ਼ਾਨ ਨੂੰ ਲਾਹੌਰ ਫੇਰੀ ਵੇਲੇ ਉਸ ਦਸਤਖ਼ਤ ਕਰ ਆਪਣੀ ਰਚੀ ਗ਼ਜ਼ਲ ਦਿਤੀ।

ਰਾਗ ਦੇ ਵਿਰੁੱਧ ਸੀ

ਪਰ

ਆਪੂੰ ਬੰਸਰੀ ਵਜਾਂਦਾ ਤੇ ਮਜ਼ਾ ਲੈਂਦਾ ਸੀ।

ਫ਼ਕੀਰਾਂ ਨੂੰ ਤੰਗ ਕਰ ਕੇ ਬਹੁਤ ਖ਼ੁਸ਼ ਹੁੰਦਾ ਸੀ। ਇਕ ਵਾਰੀ ਸਾਰੇ ਫ਼ਕੀਰਾਂ ਦੀਆਂ ਗੋਦੜੀਆਂ ਜ਼ਬਤ ਕਰ ਕੇ ਰੁਪਿਆ ਇਕੱਠਾ ਕੀਤਾ।

ਆਪਣੇ ਆਪ ਨੂੰ ਜਿੰਦਾ ਪੀਰ ਅਖਵਾ ਕੇ ਖ਼ੁਸ਼ ਹੁੰਦਾ ਸੀ

ਪਰ

ਹੋਰ ਕਿਸੇ ਨੂੰ ਫ਼ਕੀਰ ਤੇ ਔਲੀਆ ਤਕ ਨਹੀ ਸੀ ਕਹਿਣ ਦਿੰਦਾ।

ਸਰਮਦ ਵਰਗੇ ਖ਼ੁਦਾ-ਪ੍ਰਸਤ ਦਰਵੇਸ਼ ਨੂੰ ਇਸ ਕਰਕੇ ਸ਼ਹੀਦ ਕਰ ਦਿਤਾ ਕਿਉਂਕਿ ਉਹ ਕੇਵਲ 'ਬਿਸਮ ਅਲਾਹ' ਕਹਿੰਦਾ ਸੀ ਅਤੇ ਕੇਵਲ ਮੁਹੰਮਦ ਨੂੰ ਰਸੂਲ ਨਹੀਂ ਸੀ ਮੰਨਦਾ।

ਮੁੱਲਾ ਬਦਖ਼ਸ਼ਾਨੀ ਵਰਗੇ ਨੂੰ ਬਹੁਤ ਜ਼ਲੀਲ ਕੀਤਾ।

ਗੁਜਰਾਤ ਦੇ ਸ਼ਾਹ ਦਉਲਾ ਦੀ ਉਸ ਦੇ ਚੇਲਿਆਂ ਸਾਹਮਣੇ ਪਤਿ ਲਾਹੀ।

ਸ਼ਾਹ ਜਹਾਂਗੀਰ ਜੋ 'ਦਰਵੇਸ਼ ਮਸਤ' ਕਰਕੇ ਜਾਣਿਆ ਜਾਂਦਾ ਸੀ ਦੀ ਖ਼ਾਨਗਾਹ ਗਿਰਵਾ ਦਿਤੀ।

ਸ਼ਾਹ ਸਦਰ ਉੱਦੀਨ ਕਸੂਰੀ, ਸ਼ਾਹ ਹਸਨ ਸ਼ਾਹਦਰਾ, ਸ਼ਾਹ ਜਮਾਲ, ਸਯਦ ਮੁਹੰਮਦ ਅਲੀ ਸ਼ਾਹ ਕਲੰਦਰ ਕਾਵਾਂ ਵਾਲੇ ਫ਼ਕੀਰ ਲਾਹੌਰੀ, ਮਿਰਜ਼ਾ ਹੈਦਰ ਬੈਰਾਗੀ ਤੇ ਪੀਰ ਬੁਧੂ ਸ਼ਾਹ ਨੂੰ ਮਰਵਾਇਆ।

ਆਪਣੇ ਪਿਤਾ ਸ਼ਾਹ ਜਹਾਨ ਨੂੰ ਹਕੀਮ ਮੁਕਰਮ ਖ਼ਾਨ ਹੱਥੀਂ ਦਵਾਈ ਦੀ ਥਾਂ ਜ਼ਹਿਰ ਦੇਣਾ ਚਾਹਿਆ ਪਰ ਹਕੀਮ ਦੀ ਜ਼ਮੀਰ ਨੇ ਇਹ ਗਵਾਰਾ ਨਾ ਕੀਤਾ ਅਤੇ ਆਪੂੰ ਜ਼ਹਿਰ ਪੀ ਲਿਆ ਤਾਕਿ ਹਕੀਮੀ ਦੇ ਪੇਸ਼ੇ ਨੂੰ ਲਾਜ ਨ ਲੱਗੇ।

**ਰੋਸ਼ਨ ਆਰਾ ਵਰਗੀ ਭੈਣ** ਜਿਸ ਨੇ ਔਰੰਗਜ਼ੇਬ ਨੂੰ ਤਖ਼ਤ ਹਥਿਆਉਣ ਵਿਚ ਮਦਦ ਕੀਤੀ, ਨੂੰ ਹਲਕਾ ਹਲਕਾ ਜ਼ਹਿਰ ਦੇ ਕੇ ਜਾਨੋਂ ਮਾਰ ਦਿਤਾ।

ਆਪਣੀ ਹੀ ਜ਼ਹੀਨ ਸਿਆਣੀ ਸ਼ਾਇਰਾ ਬੇਟੀ ਜ਼ੇਬ-ਉਲਨਿਸਾ ਨੂੰ ਜ਼ਹਿਰ ਦੇ ਕੇ ਮਾਰ ਦਿਤਾ।

ਵੱਡੇ ਪੁੱਤਰ ਸ਼ਹਿਜ਼ਾਦਾ ਸੁਲਤਾਨ ਮੁਹੰਮਦ ਨੂੰ ਛੱਤੀ ਸਾਲ ਦੀ ਉਮਰੇ ਹੀ ਜ਼ਹਿਰ ਦੇ ਮਰਵਾ ਦਿੱਤਾ।

ਦੂਜੇ ਪੁੱਤਰ ਅਕਬਰ ਨੂੰ ਇਸ ਲਈ ਦੇਸੋਂ ਬਦਰ ਕਰ ਦਿੱਤਾ ਕਿਉਂਕਿ ਉਸ ਇਕ ਚਿੱਠੀ ਵਿਚ ਲਿਖਿਆ ਸੀ :

ਕੋਈ ਖ਼ਾਨਦਾਨੀ ਬੰਦਾ ਹਕੂਮਤ ਵਿਚ ਨਹੀਂ ਰਹਿਆ ਤੇ ਹਕੂਮਤ ਦਾ ਪ੍ਰਬੰਧ ਹਿਜੜੇ, ਕਾਰੀਗਰ, ਘੁਮਿਆਰ, ਰੇੜ੍ਹੀ ਵਾਲਿਆਂ ਤੇ ਦਰਜ਼ੀਆਂ ਹੱਥ ਚਲਿਆ ਗਿਆ ਹੈ। ਧੋਖੇ-ਬਾਜ਼ ਲੋਕੀ ਹੱਥੀਂ ਤਸਬੀ ਤੇ ਚੋਗਾ ਫ਼ਕੀਰਾਂ ਵਾਲਾ ਪਾ ਤੁਹਾਡੇ ਸਾਹਮਣੇ ਆਉਂਦੇ ਹਨ ਤੇ ਤੁਸੀਂ ਆਪਣੇ ਇਤਬਾਰੀ, ਸਲਾਹਕਾਰ ਤੇ ਸਾਥੀ ਬਣਾ ਲੈਂਦੇ ਹੋ ਤੇ ਪੁੱਠੀਆਂ ਸਲਾਹਾਂ ਮੰਨੀ ਟੁਰੇ ਜਾਂਦੇ ਹੋ। ਉਹ ਜੌਂ ਨੂੰ ਕਣਕ ਬਣਾ ਕੇ ਤੁਹਾਡੇ ਸਾਹਮਣੇ ਪੇਸ਼ ਕਰਦੇ ਤੇ ਤੁਸੀ ਮੰਨ ਲੈਂਦੇ ਹੋ। ਖ਼ੁਦਾ ਬਚਾਏ ਅਜੇਹੇ ਰਾਜ ਤੋਂ ਜਿਥੇ ਗਧਾ ਅਰਬੀ ਘੋੜੇ ਨੂੰ ਲੱਤ ਮਾਰ ਰਹਿਆ ਹੈ।

ਚੌਥੇ ਪੁੱਤਰ ਮੁਆਜ਼ਮ, ਜੋ ਪਿਛੋਂ ਬਹਾਦਰ ਸ਼ਾਹ ਬਣਿਆ, ਨੂੰ ਸੱਤ ਸਾਲ ਸਮੇਤ ਪਰਿਵਾਰ ਕੈਦ ਕੀਤੀ ਰੱਖਿਆ।

ਅਤਿ ਨੇੜੇ ਦੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਜ਼ਹਿਰ ਪੀਣ ਲਈ ਮਜਬੂਰ ਕੀਤਾ। ਇਸੇ ਮਿਰਜ਼ਾ ਰਾਜਾ ਜੈ ਸਿੰਘ ਦੇ ਬੰਗਲੇ ਗੁਰੂ ਹਰਿਕ੍ਰਿਸ਼ਨ ਜੀ ਨੇ ਦਿੱਲੀ ਵਿਖੇ ਬਿਸਰਾਮ ਕੀਤਾ ਸੀ। ਉਹ ਹੀ ਅੱਜ ਬੰਗਲਾ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

## 55. ਜੇ ਕੋਈ ਬੀਜ ਰਹਿਆ ਹੈ, ਅਵੱਸ਼ ਵੱਢੇਗਾ



ਜਦ ਗੋਇੰਦਵਾਲ ਦੇ ਰਹਿਣ ਵਾਲੇ ਖੇਜਿਆਂ ਨੇ ਗੋਇੰਦਵਾਲ ਦਰਸ਼ਨ ਕਰਨ ਆ ਰਹੀਆਂ ਸੰਗਤਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ ਤਾਂ ਗੁਰੂ ਅਮਰਦਾਸ ਜੀ ਨੇ ਬਚਨ ਕੀਤੇ ਸਨ :

*''ਧੀਰਜ ਨਾਲੋਂ ਕੋਈ ਵੱਡਾ ਤਪ ਨਹੀਂ।''*
*''ਸੰਤੋਖ ਨਾਲੋਂ ਕੋਈ ਵੱਡਾ ਸੁਖ ਨਹੀਂ।''*
*''ਲਾਲਚ ਨਾਲੋਂ ਵੱਡੀ ਕੋਈ ਬੁਰਾਈ ਨਹੀਂ।''*
*''ਦਇਆ ਨਾਲੋਂ ਵੱਡੀ ਕੋਈ ਨੇਕੀ ਨਹੀਂ।''*
*''ਖਿਮਾ ਨਾਲੋਂ ਕੋਈ ਵੱਡਾ ਬਸਤ੍ਰ ਨਹੀਂ।''*
*''ਜੇ ਕੋਈ ਬੀਜ ਰਹਿਆ ਹੈ ਅਵੱਸ਼ ਵੱਢੇਗਾ।''*

ਆ ਗਿਆ ਸੀ। ਉਹ ਹਕੀਮੀ ਜਾਣਦਾ ਸੀ ਤੇ ਅਨੰਦਪੁਰ ਸਾਹਿਬ ਸ਼ਫ਼ਾਖ਼ਾਨਾ ਵਿਖੇ ਰੋਗੀਆਂ ਦਾ ਇਲਾਜ ਕਰਨ ਲਗ ਪਿਆ। ਉਸ ਦਾ ਬੇਟਾ ਗੁਲਾਮ ਅੱਬਾਸ ਨਵਾਬ ਕਪੂਰ ਸਿੰਘ ਦੀ ਮਿਸਲ ਵਿਚ ਸ਼ਾਮਲ ਹੋ ਗਿਆ ਤੇ ਹਕੀਮੀ ਕਰ ਇਲਾਜ ਕਰਦਾ ਰਹਿਆ।

ਮੁਆਸਰੇ ਆਲਮਗੀਰੀ ਦੇ ਸ਼ਬਦਾਂ ਵਿਚ : ਗੁਰੂ ਤੇਗ਼ ਸਿੰਘ[1] ਦੇ ਸਿੱਖਾਂ ਵਿਚ ਐਸੀ ਜੁਰਅਤਿ ਭਰੀ ਗਈ ਕਿ 'ਉਨੀਸ ਤਾਰੀਖ਼ (ਅਕਤੂਬਰ 30, 1676) ਬਾਦਸਾਹ ਦੀ ਮੁਬਾਰਕ ਸਵਾਰੀ ਜਾਮਾ ਮਸਜਦ ਤੋਂ ਵਾਪਸ ਹੋ ਰਹੀ ਸੀ। ਆਲਮਗੀਰ ਕਿਸਤੀ ਤੋਂ ਉਤਰ ਕੇ ਤਖ਼ਤੇ-ਰਵਾਂ ਤੇ ਸਵਾਰ ਹੋ ਹੀ ਰਹਿਆ ਸੀ ਕਿ ਇਕ ਬਦਬਖ਼ਤ, ਸਿਰ ਫਿਰੇ, ਜੋ ਗੁਰੂ ਤੇਗ਼ ਸਿੰਘ (ਬਹਾਦਰ) ਦਾ ਸਿੱਖ ਸੀ, ਨੇ ਦੋ ਇੱਟਾਂ ਔਰੰਗਜ਼ੇਬ ਦਾ ਨਿਸ਼ਾਨਾ ਸੇਧ ਕੇ ਮਾਰੀਆਂ ਜਿਨ੍ਹਾਂ ਵਿਚੋਂ ਇਕ ਤਖ਼ਤ ਤੇ ਆ ਡਿਗੀ। ਜਲੌ ਦੇ ਪਿਆਦਿਆਂ ਨੇ ਉਸ ਬਦਨਸੀਬ ਨੂੰ ਗ੍ਰਿਫ਼ਤਾਰ ਕਰ ਕੇ ਕੋਤਵਾਲ ਦੇ ਹਵਾਲੇ ਕਰ ਦਿੱਤਾ।'



---

1. ਮੁਆਸਰੇ ਆਲਮਗੀਰੀ ਵਿਚ ਤੇਗ਼ ਬਹਾਦਰ ਦੀ ਥਾਂ ਤੇਗ਼ ਸਿੰਘ ਹੀ ਲਿਖਿਆ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਆਪਣੇ ਨਾਂ ਪਿਛੇ 'ਸਿੰਘ' ਸ਼ਬਦ ਨਾਲ ਲਗਾਉਣ ਦਾ ਹੁਕਮ ਸ਼ਹਾਦਤ ਪਿਛੋਂ ਦੇ ਦਿੱਤਾ ਸੀ।

## 140. ਵੈਸਾਖੀ ਵਾਲੇ ਦਿਨ ਵੀਹ ਹਜ਼ਾਰ ਨੇ ਅੰਮ੍ਰਿਤ ਛਕਿਆ

ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦੇ ਨਾਂ ਹੁਕਮ ਜਾਰੀ ਕਰਦੇ ਕਹਿਆ ਸੀ ਜੇ ਤੁਹਾਡੇ ਘਰ ਦੇ ਜੀਅ ਹਨ ਤਾਂ ਇਕ ਅਤੇ ਜੇ ਚਾਰ ਹਨ ਤਾਂ ਦੋ ਵੈਸਾਖੀ (ਸੰਨ 1699) ਵਾਲੇ ਦਿਹਾੜੇ ਸ੍ਰੀ ਅਨੰਦਪੁਰ ਸਾਹਿਬ ਪੁੱਜਣਾ।

ਅੱਸੀ ਹਜ਼ਾਰ ਸਿੱਖਾਂ ਦਾ ਇਕੱਠ ਹੋ ਆਇਆ। ਦਸਮ ਪਿਤਾ ਦੀ ਲਲਕਾਰ ਤੇ ਜਿੱਥੇ ਅੱਗੇ ਹੋ ਪੰਜਾਂ ਪਿਆਰਿਆਂ ਨੇ ਸੀਸ ਭੇਟ ਕੀਤੇ, ਉਥੇ ਇਕੋ ਦਿਨ ਵੀਹ ਹਜ਼ਾਰ ਮਾਈ-ਭਾਈ, ਬਾਲ-ਬੁੱਢੇ ਨੇ ਅੰਮ੍ਰਿਤ ਛਕ ਖਾਲਸੇ ਵਾਲੀ ਰਹਿਤ ਅਪਣਾਈ।

## 141. ਅਸਲ ਕਰਾਮਾਤ

ਪੰਜ ਪਿਆਰੇ ਜਿਥੇ ਹਿੰਦੁਸਤਾਨ ਦੇ ਪੰਜ ਵੱਖ-ਵੱਖ ਕਿਨਾਰਿਆਂ ਉੱਤਰ (ਗੁਜਰਾਤ), ਦੱਖਣ (ਬਿਦਰ), ਪੂਰਬ (ਉੜੀਸਾ), ਪੱਛਮ (ਲਾਹੌਰ) ਤੇ ਮੱਧ (ਦਿੱਲੀ) ਵਿਚੋ ਆਏ ਉਥੇ ਉਨ੍ਹਾਂ ਦੇ ਨਾਂ ਦਰਸਾ ਰਹੇ ਸਨ ਕਿ ਜਿਥੇ ਜਿਸ ਵਸਤੂ ਦੀ ਘਾਟ ਹੈ ਉਹ ਪੂਰੀ ਵੀ ਕਰ ਰਹੇ ਸਨ।

ਲਾਹੌਰ ਵਿਚ 'ਦਇਆ' ਨਾ ਦੀ ਕੋਈ ਸ਼ੈ ਨਹੀ ਸੀ। 'ਲਾਹੌਰ ਸਹਰ ਜ਼ਹਰ ਕਹਰ ਸਵਾ ਪਹਰ' ਦਾ ਫਰਮਾਨ ਗੁਰੂ ਨਾਨਕ ਦੇਵ ਜੀ ਨੇ ਕੀਤਾ ਹੈ। ਅੰਮ੍ਰਿਤ ਵੇਲੇ ਤੋ ਹੀ ਮਾਰ-ਕੁਟਾਈ ਲੁੱਟ-ਖਸੁੱਟ ਸ਼ੁਰੂ ਹੋ ਜਾਂਦੀ ਹੈ। ਉਥੇ ਦਇਆ ਸਿੰਘ ਪੈਦਾ ਕੀਤਾ।

ਦਿੱਲੀ 'ਧਰਮ' ਨਹੀਂ। ਉਥੋ ਧਰਮ ਸਿੰਘ ਪੈਦਾ ਕਰ ਕੇ ਧਰਮ ਦਾ ਬੀਜ ਪਾਇਆ।

ਜਗਨ ਨਾਥ ਪੁਰੀ 'ਹਿੰਮਤ' ਨਹੀ। ਹੈ ਤਾਂ ਨਾਂ ਦਾ ਜਗਨਨਾਥ ਪਰ ਨਾ ਉਸ ਦੀਆਂ ਬਾਹਵਾਂ ਹਨ ਤੇ ਨ ਲੱਤਾਂ। ਉਥੋ 'ਹਿੰਮਤ' ਉਠਾਈ।

ਦਵਾਰਕਾ 'ਰਣ ਛੋੜ' ਦੀ ਮੂਰਤੀ ਹੈ, ਉਥੋ 'ਮੁਹਕਮ' ਦ੍ਰਿੜ੍ਹਤਾ ਉਪਜਾਈ।

ਅਤੇ

'ਬਿਦਰ' ਸਾਰੇ ਪਾਂਡਿਆ ਕੈਰਵਾਂ ਤੋ ਸਿਆਣਾ ਸੀ ਪਰ ਵਿਚਾਰੇ ਨੂੰ ਰਾਜ ਨ ਮਿਲ ਸਕਿਆ ਕਿਉਂਕਿ ਉਹ 'ਦਾਸੀ ਪੁੱਤ' ਸੀ। ਉਨੇ ਸਾਹਿਬੀ' ਬਖ਼ਸ਼ੀ।

## 142. ਸ਼ੇਰ ਦਾ ਸ਼ਿਕਾਰ ਬਿਨਾਂ ਹਥਿਆਰ



ਭਾਈ ਆਲਮ ਸਿੰਘ ਗੁਰੂ ਗੋਬਿੰਦ ਸਿੰਘ ਜੀ ਦਾ ਉਹ ਜੁਝਾਰੂ ਸਿੰਘ ਸੀ ਜਿਸ ਨੇ ਸ਼ੇਰ ਦਾ ਮੁਕਾਬਲਾ ਬਿਨਾਂ ਹਥਿਆਰਾਂ ਕੀਤਾ। ਸ਼ੇਰ ਨੂੰ ਸਾਹਮਣਿਉਂ ਆਉਂਦਾ ਦੇਖ ਸੂਰਮੇ ਆਲਮ ਸਿੰਘ ਨੇ ਆਪਣੇ ਸਾਰੇ ਹਥਿਆਰ ਉਤਾਰ ਪਰ੍ਹਾਂ ਕੀਤੇ ਤੇ ਸਭ ਨੂੰ ਸੁਣਾ ਕੇ ਕਹਿਆ :'ਗੁਰੂ ਦਾ ਹੁਕਮ ਹੈ ਕਿ ਨਿਹੱਥੇ ਤੇ ਵਾਰ ਨਹੀਂ ਕਰਨਾ। ਸ਼ੇਰ ਪਾਸ ਕੋਈ ਹਥਿਆਰ ਨਹੀਂ ਸੋ ਗੁਰੂ ਕਾ ਖਾਲਸਾ ਬਿਨਾਂ ਹਥਿਆਰ ਹੀ ਮੁਕਾਬਲਾ ਕਰੇਗਾ।' ਦੇਖਦੇ ਹੀ ਦੇਖਦੇ ਉਸ ਨੇ ਸ਼ੇਰ ਨੂੰ ਮਾਰ ਗਿਰਾਇਆ।

ਚਮਕੌਰ ਦੀ ਗੜ੍ਹੀ ਦੇ ਘੇਰੇ ਜਾਣ ਤੇ ਬਾਬਾ ਅਜੀਤ ਸਿੰਘ ਜੀ ਦੇ ਜਥੇ ਨਾਲ ਮੁਗ਼ਲ ਫ਼ੌਜਾਂ ਤੇ ਹੱਲਾ ਬੋਲ ਸ਼ਹੀਦੀ ਪਾਈ।

## 143. ਦਸਮੇਸ਼ ਪਿਤਾ ਨੇ ਆਪੂੰ ਕੜਾਹ ਪ੍ਰਸ਼ਾਦ ਵਰਤਾਇਆ



ਅੰਮ੍ਰਿਤ ਦਾਤ ਦੇਣ ਤੇ ਲੈਣ ਪਿਛੋ ਗੁਰੂ ਗੋਬਿੰਦ ਸਿੰਘ ਜੀ ਨੇ ਆਪੂੰ ਕੜਾਹ ਪ੍ਰਸ਼ਾਦ ਵਰਤਾਇਆ ਤਾਕਿ ਪ੍ਰਸ਼ਾਦ ਵਰਤਾਉਣ ਵੇਲੇ ਕੋਈ ਕਿਸੇ ਭਾਈ, ਗ੍ਰੰਥੀ, ਸੇਵਾਦਾਰ ਦੀ ਉਡੀਕ ਨ ਕਰਦਾ ਫਿਰੇ।

## 144. ਖਾਲਸਾ ਮੇਰੋ ਰੂਪ ਹੈ ਖਾਸ

ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮੈ ਹਉਂ ਕਰਉ ਨਿਵਾਸ।' ਨਿਰਾ ਉਚਾਰਿਆ ਹੀ ਨਾਂਹ ਸਗੋਂ **ਭਾਈ ਪ੍ਰੇਮ** ਦਾਸ ਉਦਾਸੀ ਨੂੰ ਅੰਮ੍ਰਿਤ ਦੀ ਦਾਤ ਲੈਣ ਉਪਰੰਤ ਜਦ ਉਸ ਆਪਣੇ ਪਿੰਡ 'ਲਉ' ਮੁੜਨ ਦੀ ਆਗਿਆ ਮੰਗੀ ਤੇ ਨਾਲ ਹੀ ਬੇਨਤੀ ਕੀਤੀ ਕਿ :

''ਇਥੇ ਅਨੰਦਪੁਰ ਤਾਂ ਨਿਤਾ-ਪ੍ਰਤੀ ਆਪ ਜੀ ਦੇ ਦੀਦਾਰ ਹੁੰਦੇ ਰਹੇ, ਵਹਾਂ ਜਾਏ ਕੈਸੇ ਦਰਸ਼ਨ ਪਾਊਂਗਾ,'' ਤਾਂ ਮਹਾਰਾਜ ਨੇ ਕਹਿਆ:

**''ਤੁਸਾਂ ਸਵੇਰੇ ਰੋਜ਼ਾਨਾ ਕਿਸੇ ਰਹਿਤ ਬਹਿਤ ਵਾਲੇ ਸਿੱਖ ਕਾ ਦਰਸ਼ਨ ਪਾਇ ਲੀਆ ਕਰਨਾ, ਮੇਰਾ ਦਰਸ਼ਨ ਹੋਏਗਾ।''**

ਅਗੋਂ ਭਾਈ ਪ੍ਰੇਮ ਦਾਸ ਬੋਲਾ :

'ਜੀ ਗਰੀਬ ਨਿਵਾਜ ਜੇ ਕਿਸੇ ਸਿੱਖ ਕਾ ਦਰਸ਼ਨ ਨਾ ਹੋਇ ਤਾਂ ਉਹ ਦਿਵਸ ਮੇਰਾ ਅਸਫਲ ਗਿਆ।'

ਸਤਿਗੁਰਾਂ ਪ੍ਰੇਮ ਦਾਸ ਕੀ ਤਰਫ ਦੇਖਾ ਅਤੇ ਕਹਾ :

ਭਾਈ ਸਿੱਖਾ ! ਤੇਰਾ ਦਾਹੜਾ ਐਸਾ ਸੁੰਦਰ ਹੈ। ਜਦ ਤਯਾਰ ਬਰ ਤਯਾਰ (ਭਾਵ ਆਪਣੇ ਵਲ ਹੀ ਦਰਪਣ ਮਾਹਿ) ਹੋ ਸੱਜੇ ਹੱਥ ਨਾਲ ਅੱਗੇ ਕਰ ਤੱਕੇਂਗਾ, ਮੇਰਾ ਹੀ ਦੀਦਾਰ ਹੋਏਗਾ।

*ਸਿੱਖਾਂ ਨੂੰ ਸਰਗੁਨ ਰੂਪ,*
*ਮਹਾਂਕਾਲ ਕਾ ਬਾਣਾ ਲੈ ਕੇ ਦੀਆ ਹੈ।*

## 145. ਸੱਚੇ ਸਾਹਿਬ ਕੋ ਸਲਾਮ ਕੀਆ ਹੈ ਅਉਰ ਕੋ ਨਹੀਂ ਕਰਤੇ



ਕਿਸ ਮਿੱਟੀ ਦੇ ਬਣੇ ਹੋਏ ਸਨ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ (ਉਮਰ ਅੱਠ ਸਾਲ ਇਕ ਮਹੀਨਾ) ਅਤੇ ਬਾਬਾ ਫਤਿਹ ਸਿੰਘ (ਆਯੂ ਪੰਜ ਸਾਲ ਅੱਠ ਮਹੀਨੇ) ਕਿ ਕੋਈ ਰੁਹਬ, ਸਖ਼ਤੀ, ਲਾਲਚ, ਡਰ, ਡਰਾਵਾ ਉਨ੍ਹਾਂ ਨੂੰ ਨ ਝੁਕਾ ਸਕਿਆ।

ਪਹਿਲਾਂ ਤਾਂ ਛੋਟੇ ਦਰਵਾਜ਼ੇ ਰਾਹੀ ਨਵਾਬ ਨੇ ਸਾਹਿਬਜ਼ਾਦਿਆਂ ਨੂੰ ਦਰਬਾਰ ਲੈ ਜਾਣ ਦਾ ਜਤਨ ਕੀਤਾ ਕਿ ਸਿਰ ਝੁਕਾ ਅੰਦਰ ਜਾਣਗੇ ਤਾਂ ਹੇਠੀ ਮਹਿਸੂਸ ਕਰਨਗੇ ਪਰ ਦੋਵਾਂ ਗੁਰੂ ਸਪੂਤਾਂ ਨੇ ਪਹਿਲਾਂ ਆਪਣੇ ਚਰਨ ਅੰਦਰ ਕੀਤੇ ਪਿਛੋ ਸੀਸ ਅਤੇ ਗੱਜ ਕੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ਬੁਲਾਈ।

ਜਦ ਸੁੱਚਾ ਨੰਦ ਨੇ ਢੀਠ ਹੋਏ ਨਵਾਬ ਨੂੰ ਸਲਾਮ ਕਰਨ ਲਈ ਕਿਹਾ ਤਾਂ ਸਾਹਿਬਜ਼ਾਦਿਆਂ ਬਚਨ ਕੀਤਾ : **ਜੋ ਹਮਨੇ ਸੱਚੇ ਪਾਤਸ਼ਾਹ ਕੋ ਸਲਾਮ ਕੀਆ ਹੈ ਅਉਰ ਕੋ ਸਲਾਮ ਨਹੀਂ ਕਰਤੇ।**

ਨਵਾਬ ਤੇ ਸਾਹਿਬਜ਼ਾਦਿਆਂ ਵਿਚਕਾਰ ਜੋ ਸਵਾਲ ਜਵਾਬ ਹੋਏ ਉਹ ਸਯਦ ਮੁਹੰਮਦ ਲਤੀਫ ਨੇ ਹਿਸਟਰੀ ਔਫ ਪੰਜਾਬ (ਐਡੀਸ਼ਨ ਸੰਨ 1891) ਦੇ ਪੰਨਾ 265 ਤੇ ਲਿਖੇ ਹਨ।

ਨਵਾਬ ਨੇ ਕਿਹਾ :

ਬੱਚਿਓ! ਤੁਸੀਂ ਕੀ ਕਰੋਗੇ ਜੇ ਤੁਹਾਨੂੰ ਅਸੀਂ ਹੁਣੇ ਛੱਡ ਆਜ਼ਾਦ ਕਰ ਦੇਈਏ।

(Boys ! what you do, if we were to give you your liberty).

ਸਾਹਿਬਜ਼ਾਦਿਆਂ ਉੱਤਰ ਦਿਤਾ :

ਖਿੰਡੇ-ਪੁੰਡੇ ਸਿੱਖਾਂ ਨੂੰ ਜਥੇਬੰਦ ਕਰਾਂਗੇ। ਉਨ੍ਹਾਂ ਨੂੰ ਜੰਗੀ ਹਥਿਆਰ ਜੁਟਾਵਾਂਗੇ। ਤੁਹਾਡੇ ਨਾਲ ਲੜਾਂਗੇ ਅਤੇ ਤੁਹਾਨੂੰ ਮੌਤ ਦੇ ਘਾਟ ਉਤਾਰਾਂਗੇ।

(We would collect our Sikhs, supply them with implements of war, fight with you and put you to death).

ਨਵਾਬ ਨੇ ਕਿਹਾ :

ਜੇ ਤੁਸੀਂ ਜੰਗ ਵਿਚ ਹਾਰ ਗਏ ਤਾਂ ਫਿਰ ਕੀ ਕਰੋਗੇ ?

(If you were defeated in the fight, what would you do then).

ਇਹ ਸੁਣ ਸਾਹਿਬਜ਼ਾਦਿਆਂ ਕਿਹਾ :

ਕਰਨਾ ਕੀ ਹੈ ? ਫਿਰ ਆਪਣੀਆਂ ਫ਼ੌਜਾਂ ਇਕੱਠੀਆਂ ਕਰਾਂਗੇ। ਤਦ ਤਕ ਲੜਦੇ ਹੀ ਰਵ੍ਹਾਂਗੇ ਜਦ ਤਕ ਤੁਸੀਂ ਮੁੱਕ ਨਹੀਂ ਜਾਂਦੇ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ।

(We would collect our armies again. Either kill you or be killed)

ਇਸੇ ਲਈ ਤਾਂ ਸਿੰਘ ਆਜ਼ਾਦੀ ਦੀ ਜੰਗ ਲੜਦਿਆਂ ਕਹਿੰਦੇ ਸਨ:

**ਫਤਿਹਗੜ੍ਹ ਸਾਹਿਬ ਸ਼ਹੀਦ ਹੋਣ ਦਾ ਮਜ਼ਾ ਹੀ ਹੋਰ ਹੈ।**

## 146. ਲਖਨੌਰ ਸਾਹਿਬ – ਕਮਾਲ ਦੀ ਨਗਰੀ

ਲਖਨੌਰ ਸਾਹਿਬ (ਅੰਬਾਲਾ) ਜੋ ਗੁਰੂ ਗੋਬਿੰਦ ਸਿੰਘ ਜੀ ਦਾ ਨਾਨਕਾ ਪਿੰਡ ਸੀ ਐਸਾ ਸਵਾਰਿਆ ਹੋਇਆ ਸੀ ਕਿ ਉਸ ਨਗਰ ਦਾ ਬਾਧਿਆ ਕੋਈ ਮਸੰਦ ਉਗ੍ਰਾਹੀ ਨਹੀਂ ਸੀ ਛੁਪਾਂਦਾ। ਆਖਰੀ ਕਉਡੀ ਤਕ ਦਾ ਹਿਸਾਬ ਗੁਰੂ ਜੀ ਅਗੇ ਪੇਸ਼ ਕਰਦਾ ਸੀ।

*ਪਰ ਲਖਨੌਰ ਅਜਬ ਅਸਥਾਨਾ*
*ਅਪ੍ਰਮਾਨ ਜਿਹ ਸੋਭ ਬਖਾਨਾ।*
*ਤਹਾਂ ਮਸੰਦਨ ਕੇ ਘਰ ਲਹੀਐ।*
*ਗੁਰ ਸੇਵਾ ਮੈ ਸਾਬਤ ਰਹੀਐ।*

(ਗੁਰ ਬਿਲਾਸ ਪਾਤਸ਼ਾਹੀ ਦਸਵੀਂ)

ਇਥੇ ਹੀ ਮਾਤ ਗੁਜਰੀ ਦਾ ਇਕ ਐਸਾ ਖੂਹ ਹੈ ਜਿਸ ਦੇ ਹੀ ਜਲ ਨਾਲ ਦਾਲ ਗਲਦੀ ਹੈ। ਬਾਕੀ ਸਾਰੇ ਖੂਹਾਂ ਦਾ ਜਲ 'ਭਾਰੀ ਖਾਰਾ' ਹੈ।

## 147. ਮਾਖੋਵਾਲ ਤੋਂ ਨਾਨਕੀ ਚੱਕ ਅਤੇ ਚੱਕ ਨਾਨਕੀ ਤੋਂ ਅਨੰਦਪੁਰ

ਜਦ ਗੁਰੂ ਗੋਬਿੰਦ ਸਿੰਘ ਜੀ ਪਟਨਾ ਸਾਹਿਬ ਤੋਂ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਆਗਿਆ ਪਾ ਪੰਜਾਬ ਆਏ ਤੇ ਚੱਕ ਨਾਨਕੀ ਪਧਾਰੇ ਤੇ ਗੁਰੂ ਪਿਤਾ ਦੇ ਚਰਨ ਛੂਹ ਦਰਸ਼ਨ ਕੀਤੇ ਤਾਂ ਮਾਤ ਗੁਜਰੀ ਵਲ ਮੂੰਹ ਕਰ ਕੇ ਸੁਭਾਵਕ ਇਹ ਤੁਕ ਬੋਲੀ :

*ਅਨੰਦ ਭਇਆ ਮੇਰੀ ਮਾਇ*
*ਸਤਿਗੁਰੂ ਮੈ ਪਾਇਆ।*

ਪਿਤਾ ਨੇ ਛਾਤੀ ਨਾਲ ਲਗਾਇਆ ਤੇ ਫ਼ਰਮਾਇਆ :

ਅੱਜ ਤੋ ਇਸ ਨਗਰ ਦਾ ਨਾਂ ਅਨੰਦਪੁਰ ਹੋਆ।

ਫਿਰ ਜਦ ਧਰਮ ਹੇਤ ਸਾਕਾ ਕਰਨ ਲਈ ਦਿੱਲੀ ਵਲ ਅਨੰਦਪੁਰੋ ਟੁਰੇ ਤਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਘੁੱਟ ਛਾਤੀ ਨਾਲ ਲਗਾ ਕੇ ਕਹਿਆ :

**ਜਿਸ ਦਾ ਤੇਰੇ ਵਰਗਾ ਸਪੁਤ੍ਰ ਹੈ, ਉਸ ਨੂੰ ਕਦੇ ਕੋਈ ਮਾਯੂਸੀ ਨਹੀ ਘੇਰ ਸਕਦੀ।**

## 148. ਪਰਸ਼ਾਦੀ ਹਾਥੀ



ਰਾਜਾ ਰਤਨ ਰਾਇ ਆਸਾਮ ਨੇ ਇਕ ਹਾਥੀ ਮਹਾ-ਰਾਜ ਨੂੰ ਭੇਟ ਕੀਤਾ ਜਿਸ ਦਾ ਨਾਂ ਆਪ ਜੀ ਨੇ 'ਪਰ-ਸ਼ਾਦੀ ਹਾਥੀ' ਰੱਖਿਆ। ਹਾਥੀ ਦਾ ਰੰਗ ਨਿਰੋਲ ਚਿੱਟਾ ਸੀ ਸਿਰਫ਼ ਇਕ ਕਾਲੀ ਧਾਰੀ ਸੁੰਡ ਤੋਂ ਪੂਛ ਤੱਕ ਦੌੜਦੀ ਸੀ।

ਐਸਾ ਸਿਧਾਇਆ ਹੋਆ ਸੀ ਕਿ ਜਦ ਗੁਰੂ ਜੀ ਦਰਬਾਰ ਲਗਾਂਦੇ ਤਾਂ ਸੁੰਡ ਵਿਚ ਚੋਰ ਲੈ ਕੇ ਕਰਦਾ ਰਹਿੰਦਾ ਸੀ।

ਜਦ ਗੁਰੂ ਜੀ ਸ਼ਿਕਾਰ ਤੋਂ ਮੁੜਦੇ ਚਰਨ ਧੋਂਦਾ ਤੇ ਫਿਰ ਪਰਨੇ ਨਾਲ ਖ਼ੁਸ਼ਕ ਕਰਦਾ ਸੀ।

ਗੁਰੂ ਜੀ ਮਸ਼ਕ ਹਿਤ ਜਦ ਤੀਰ ਚਲਾਂਦੇ ਤਾਂ ਜਿਥੇ ਜਾ ਤੀਰ ਡਿਗਦਾ, ਚੁੱਕ ਲਿਆਉਂਦਾ ਸੀ :

*ਜਬ ਸ੍ਰੀ ਸਤਿਗੁਰ ਤੀਰ ਚਲਾਵੈ।*
*ਪਲ ਮੈ ਬੀਨ ਸਕਲ ਲੈ ਆਵੈ।*

ਰਾਤ ਨੂੰ ਸੁੰਡ ਵਿਚ ਮਸ਼ਾਲ ਉਠਾ ਗੁਰੂ ਜੀ ਦੇ ਅੱਗੇ ਟੁਰ ਰਾਹ ਰੋਸ਼ਨ ਕਰਦਾ ਸੀ।

## 149. ਪੰਜ ਕਲਾ ਸ਼ਸਤ੍ਰ



ਰਾਜਾ ਰਤਨ ਰਾਇ ਨੇ ਹੀ ਪੰਜ ਕਲਾ ਸ਼ਸਤ੍ਰ ਭੇਟ ਚੜ੍ਹਾਇਆ ਸੀ।

ਦੇਖਣ ਨੂੰ ਗਾਤਰੇ ਵਿਚ ਛੋਟੀ ਕ੍ਰਿਪਾਨ ਲਗਦਾ ਸੀ।
ਕਲਾ ਦਬਾਇਆਂ ਪਿਸਤੌਲ ਬਣ ਜਾਂਦਾ ਸੀ।
ਪਿਸਤੌਲ ਦੀ ਕਲਾ ਮਰੋੜਿਆਂ ਨੇਜ਼ਾ ਬਣ ਜਾਂਦਾ ਸੀ।
ਨੇਜ਼ੇ ਦੀ ਕਲਾ ਦਬਾਇਆਂ ਛੜੀ ਬਣ ਜਾਂਦਾ ਸੀ।
ਅਤੇ ਛੜੀ ਦੀ ਕਲਾ ਦਬਾਇਆਂ
ਮੁੜ ਗਾਤਰੇ ਦੀ ਕ੍ਰਿਪਾਨ ਬਣ ਜਾਂਦਾ ਸੀ।

## 150. ਗੋਲਕ ਇਕ ਦਿਨ ਦੀ ਨੌਂ ਲੱਖ ਰੁਪਿਆ

ਗੁਰੂ ਗੋਬਿੰਦ ਸਿੰਘ ਜੀ ਨੇ ਇਕ ਦਿਨ ਸੁਭਾਵਕ ਅਰਦਾਸੀਆਂ ਨੂੰ ਪੁੱਛਿਆ ਕਿ ਅੱਜ ਕਿਤਨੀ ਗੋਲਕ ਆਈ ਹੈ। ਸੇਵਕ ਨੇ ਆ ਕੇ ਦੱਸਿਆ ਕਿ ਹੇ ਦੁਨੀਆ ਦੇ ਮਾਲਕ ਗੋਲਕ ਤਾਂ ਨੌ ਲੱਖ ਰੁਪਏ ਹੈ ਪਰ ਗਹਿਣੇ ਤੇ ਰੇਸ਼ਮੀ ਕਪੜਿਆਂ ਦਾ ਕੋਈ ਸੁਮਾਰ ਨਹੀਂ। ਗਿਣ ਨਹੀਂ ਸਕੇ।

*'ਸੇਵਕ ਆਨ ਕਰੀ ਅਰਦਾਸ*
*ਸੁਮਾਰ ਧਨੋ ਪ੍ਰਭ ਲਫ਼ ਸੁ ਆਈ।*
*ਨੌ ਲਖ ਦਾਮ (ਰੁਪਏ) ਆਯੋ*
*ਅਗਨੇ (ਅਣਗਿਣਤ) ਪਟ (ਰੇਸ਼ਮੀ ਕਪੜੇ)*
*ਭੂਖਨ (ਗਹਿਣੇ) ਕੌਣ ਕਹੈ ਜਗ ਰਾਈ।'*

(ਗੁਰ ਬਿਲਾਸ ਪਾਤਸ਼ਾਹੀ ਦਸਵੀਂ)

## 151. ਮਹਾਰਾਜ ਲਈ ਨਿਤ ਨਵਾਂ ਪਲੰਘ

ਭਾਈ ਰੂਪਾ ਜੀ ਦੇ ਖ਼ਾਨਦਾਨ ਦੇ ਭਾਈ ਪਰਮ ਸਿੰਘ ਜੀ ਅਤੇ ਭਾਈ ਧਰਮ ਸਿੰਘ ਜੀ ਜਦ ਦਮਦਮਾ ਸਾਹਿਬ ਤੋਂ ਦੱਖਣ ਲਈ ਨਾਲ ਟੁਰੇ ਤਾਂ ਰੋਜ਼ ਗੁਰੂ ਗੋਬਿੰਦ ਸਿੰਘ ਜੀ ਲਈ ਨਵਾਂ ਨਕੋਰ ਨਿਵਾਰੀ ਪਲੰਘ ਬਣਾਂਦੇ। ਪੁੱਛਣ ਤੇ ਉਨ੍ਹਾਂ ਕਿਹਾ ਕਿ **ਜੇ ਦੁਨਿਆਵੀ ਬਾਦਸ਼ਾਹ ਇਕ ਵਾਰੀ ਪਾਈ ਪੋਸ਼ਾਕ ਦੂਜੀ ਵਾਰੀ ਨਹੀ ਪਾਂਦੇ ਤਾਂ ਸੱਚਾ ਪਾਤਸਾਹ ਦੂਜੀ ਰਾਤ ਪੁਰਾਣੇ ਪਲੰਘ ਤੇ ਕਿਉਂ ਸੌਣ।**

ਭਾਈ ਪਰਮ ਸਿੰਘ ਜੀ ਤਾਂ ਨੰਦੇੜ ਵਿਖੇ ਹੀ ਅਕਾਲ ਚਲਾਣਾ ਕਰ ਗਏ ਪਰ ਭਾਈ ਧਰਮ ਸਿੰਘ ਜੀ ਨੂੰ ਗੁਰੂ ਜੀ ਨੇ ਆਪਣੇ ਕਮਰ-ਕੱਸੇ ਦਾ ਗੁਟਕਾ ਤੇ ਕ੍ਰਿਪਾਨ ਦੇ ਕੇ ਪੰਜਾਬ ਭੇਜ ਦਿੱਤਾ ਸੀ।



ਵਾਹਿਗੁਰੂ ਤੇ ਉਨ੍ਹਾਂ ਦੇ ਵਿਚਕਾਰ ਫਰਕ ਸਿਰਫ਼ ਵਰਕਾ ਪਰਤਾਉਣ ਜਿਤਨਾ ਹੀ ਹੈ।

*'ਮਯਾਨਿ ਹੱਕ ਉ*
*ਓ ਫਸਾਲੁ ਅਲਵਰਕ''*

ਉਸ ਦੀ ਮਿਹਰ ਸਦਕਾ ਹਰ ਜ਼ੱਰੇ ਵਿਚ ਸੂਰਜ ਵਰਗੀ ਚਮਕ ਆ ਜਾਂਦੀ ਹੈ।

*''ਅਜ਼ੇ ਗਸ਼ਤਾ*
*ਹਰ ਜ਼ੱਗ ਖੁਰਸ਼ੀਦ ਆਬ।''*

ਉਨ੍ਹਾਂ ਦੇ ਨਾਂ ਵਿਚ ਆਈ ਓੜਕਾਂ ਦੀ ਨੇਕ ਅਤੇ ਸੱਚ ਦੇ ਥੇਵੇ ਨਾਲ ਜੜੀ 'ਹੇ', ਉਸ ਨੂੰ ਹਰਾ ਜ਼ੇਰ ਕਰਨ ਵਾਲੀ ਹੈ ਜੋ ਆਪਣੇ ਆਪ ਨੂੰ ਆਲਮਗੀਰ ਕਹਿੰਦਾ ਸੀ।

*'ਹ' ਈ' ਨਾਮਿ ਫਰਖ ਫਰਜਾਮਸ ਹਜ਼ੀਮਤ*
*ਅਫਗਨਿ ਦੇਵ ਆਲਮ ਗੀਰ।*

ਸੱਚ ਨੂੰ ਦਰਸਾਉਣ ਵਾਲੀ ਉਨ੍ਹਾਂ ਦੇ ਨਾਂ ਵਿਚ ਆਈ 'ਰੇ' ਦੱਸ ਰਹੀ ਹੈ ਕਿ ਉਨ੍ਹਾਂ ਦੀ ਉੱਚ ਪਦਵੀ ਸਦੀਵੀ ਅਤੇ ਅਟਲ ਹੈ ਅਤੇ ਅਗਵਾਈ ਦੇਂਦੀ ਰਹੇਗੀ।

*'ਰਾ' ਈ' ਰਾਸਤੀ ਨਮਾਇਸ਼ ਸਦਰ ਨਸ਼ੀ*
*ਜਾਵਦਾਨੀ ਸਰੀਰ।''*

ਉਨ੍ਹਾਂ ਦੇ ਨਾਮ ਦਾ ਅਰਬੀ 'ਕਾਫ਼' ਇਸ ਗੱਲ ਦਾ ਸੂਚਕ ਹੈ ਕਿ ਉਹ ਸਖਾਵਤ ਤੇ ਮਿਹਰ ਦੇ ਦਰਵਾਜ਼ੇ ਖੁੱਲ੍ਹੇ ਰਖਦੇ ਹਨ।

*ਕਾਫ਼ਿ ਤਾਜ਼ੀ ਆਂ ਕਸ਼ਾਇੰਦਾ ਅਬਵਾਸ ਕਰਮ।*

ਸ਼ਾਨ-ਸ਼ੌਕਤ ਨਾਲ ਭਰੀ 'ਸ਼ੀਨ' ਸ਼ੇਰਾਂ ਵਰਗੇ ਦੇਵਾਂ ਨੂੰ ਮਾਰ ਗਿਰਾਉਣ ਵਾਲੀ ਹੈ ਅਤੇ ਅੰਤਮ ਨੂਨ ਹਰ ਜਿੰਦ ਜਾਨ ਨੂੰ ਤਾਜ਼ਗੀ ਬਖਸ਼ਣ ਤੇ

ਤਾਂ ਹਰ ਵੇਲੇ ਮੈਨੂੰ ਪਾਸ ਹੀ ਦੇਖਣਗੇ।
*ਇਨ ਕੇ ਬੀਚ ਨ ਸੰਸਾ ਕਰੀਐ*
*ਮੈ ਤੁਰਕਨ ਕੀ ਛਾਤੀ ਧਰੀਐ*
ਫੜੇਗਾ ਮੈ ਨਿਸਦਿਨ ਆਪ।
ਆਪਸ ਮੇ ਵਹੁ ਲਰੈ ਅਲਾਪ।
ਖਾਲਸੇ ਬੀਚ ਆਪ ਮੈ ਰਹੌ।
ਤੁਰਕਨ ਕੇ ਨਿਸਦਿਨ ਮੈ ਕਹੌ।
*ਰਹਤ ਬੀਚ ਖਾਲਸੇ ਜੋ ਹੋਈ।*
*ਦੇਹੁ ਦੀਦਾਰ ਅਤਿ ਸੈ ਕਰ ਸੋਈ।*

## 153. ਸਨਮਾਨ ਔਰਤ ਦਾ

ਬਹਾਦਰ ਸਾਹ ਨੇ ਜਦ ਉਪਦੇਸ਼ ਮੰਗਿਆ ਤਾਂ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ 'ਧਰਮ ਰਾਜ' ਅਸਥਾਪਨ ਕਰਨ, ਚੁਗਲਾਂ ਤੋਂ ਬਚਣ ਲਈ ਫ਼ਰਮਾਇਆ ਉਥੇ ਉਚੇਚੇ ਤੌਰ ਤੇ ਕਿਹਾ ਕਿ ਯਾਦ ਰੱਖੀ ਜਿਸ ਰਾਜ ਵਿਚ ਔਰਤ ਦੁਖੀ ਹੈ, ਉਹ ਰਾਜ ਬਹੁਤੀ ਦੇਰ ਨਹੀਂ ਰਹਿੰਦਾ।

ਖ਼ਾਸਕਰ ਉਨ੍ਹਾਂ ਔਰਤਾਂ ਦੀ ਰਾਖੀ ਤੇ ਸੰਭਾਲ ਕਰਨੀ ਜਿਨ੍ਹਾਂ ਦੀਆਂ ਕੁੱਖਾਂ ਵਿਚ ਬੱਚੇ ਹਨ।

## 154. ਜ਼ਖ਼ਮ ਅੰਗ੍ਰੇਜ਼ ਸਰਜਨ ਨੇ ਸੀਤੇ



ਨੰਦੇੜ ਸਾਹਿਬ ਵਿਖੇ ਜਦ ਜਮਸ਼ੇਦ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਜੀ ਤੇ ਕਟਾਰ ਨਾਲ ਮਾਰੂ ਹਮਲਾ ਕੀਤਾ ਤਾਂ ਬਹਾਦਰ ਸ਼ਾਹ ਨੇ ਖ਼ਬਰ ਪਾਂਦੇ ਹੀ ਜਿੱਥੇ ਸ਼ਾਹੀ ਹਕੀਮ ਭੇਜੇ ਉਥੇ ਅੰਗ੍ਰੇਜ਼ ਜਰਾਹ (SURGEON) ਵੀ ਤੁਰਤ ਭੇਜਿਆ, ਜਿਸ ਨੇ ਜ਼ਖ਼ਮ ਸੀਤੇ। ਮਹਾਰਾਜ ਰੋਜ਼ ਦਸ ਮੋਹਰਾਂ ਅੰਗ੍ਰੇਜ਼ ਡਾਕਟਰ ਨੂੰ ਦੇਂਦੇ। ਉਸ ਨੇ ਬਾਹਰਵੇਂ ਦਿਨ ਗੁਸਲੇ-ਸਿਹਤ ਕਰਵਾ ਦਿਤਾ।

## 68. ਲਿਤਾੜੇ ਹੋਏ ਅਖੌਤੀ ਨੀਵੇਂ ਚੜ੍ਹਦੇ ਵਲ ਰੱਖੇ



ਬਾਬੇ ਘਰ ਹਰ ਚਾਲ ਨਿਰਾਲੀ ਹੈ।

ਪਹਿਲਾਂ ਤਾਂ ਨਵੇਂ ਸ਼ਹਿਰਾਂ ਨੂੰ ਵਸਾਉਣ ਵੇਲੇ ਵੱਡੀ ਇਹਤਿਆਤ ਇਹ ਵਰਤੀ ਕਿ ਘੱਟ ਤੋਂ ਘੱਟ ਉਜਾੜਾ ਹੋਵੇ। ਗੁਰੂ ਪਾਤਸ਼ਾਹਾਂ ਨੇ ਜਾਂ ਤਾਂ ਸ਼ਹਿਰ ਦਰਿਆਵਾਂ ਦੇ ਬੇਟ, ਕਰਤਾਰਪੁਰ, ਗੋਇੰਦਵਾਲ ਸਾਹਿਬ, ਹਰਿਗੋਬਿੰਦਪੁਰ ਜਾਂ ਉੱਚੇ ਟਿੱਲੇ (ਕੀਰਤਪੁਰ, ਸ੍ਰੀ ਅਨੰਦਪੁਰ ਸਾਹਿਬ) ਤੇ ਜਾਂ ਨੀਵੀਂ ਥਾਂ ਜਿਥੇ ਟੋਬੇ ਆਦਿ (ਸ੍ਰੀ ਅੰਮ੍ਰਿਤਸਰ) ਹੁੰਦੇ ਸਨ, ਵਸਾਏ।

ਫਿਰ ਹਿੰਦੁਸਤਾਨੀ ਸ਼ਹਿਰਾਂ ਵਿਚ ਅਖੌਤੀ ਨੀਵੇਂ ਲੋਕ ਜੋ ਸ਼ਹਿਰ ਦੇ ਪੱਛਮ ਵਲ ਜਾਂ ਬਾਹਰ ਬਸਤੀਆਂ ਵਿਚ ਹੁੰਦੇ ਸਨ ਪਰ ਗੁਰੂ ਰਾਮਦਾਸ ਜੀ ਨੇ ਜਦ ਸ੍ਰੀ ਅੰਮ੍ਰਿਤਸਰ ਦੀ ਅਸਥਾਪਨਾ ਕੀਤੀ ਤਾਂ ਉਨ੍ਹਾਂ ਨੂੰ ਪੂਰਬ ਦੀ ਬਾਹੀ, ਚੜ੍ਹਦੇ ਵਲ ਵਸਾਇਆ। ਮੋਚੀਆਂ ਦਾ ਬਾਜ਼ਾਰ ਹੁਣ ਵੀ ਪੂਰਬ ਵਲ ਹੈ ਅਤੇ ਮਜ਼੍ਹਬੀ ਬੁੰਗਾ ਐਨ ਦੁੱਖ ਭੰਜਨੀ ਕਿਨਾਰੇ।

*ਦਿਵਸ ਪੰਚਮੀ ਕੇ ਬਿਖੇ,*
*ਸਤਿਗੁਰ ਧਰਮ ਸੁ ਕੇਤ।*
*ਨਾਵੀਂ ਪਾਤਸ਼ਾਹੀ ਭਲੇ,*
*ਬਧੀ ਧਰਮ ਕੀ ਸੇਤ।*
*ਤਾ ਦਿਨ ਮੈ ਥਿਤ ਪੰਚਮੀ*
*ਸੋਊ ਭਏ ਹੈ ਆਜ।*
*ਕਰੋ ਕਾਜ ਤੁਮ ਹੂੰ ਭਲੇ,*
*ਹਮ ਅਸਵਾਰੇ ਆਜ।*

(ਗੁਰ ਬਿਲਾਸ ਪਾਤਸ਼ਾਹੀ ਦਸਵੀਂ)

ਫਿਰ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦੇ ਕੇ ਹੁਕਮ ਕੀਤਾ :

ਅਬ ਮੇਰਾ ਜ਼ਾਹਰਾ ਸਰੂਪ ਗੁਰੂ ਗ੍ਰੰਥ ਸਾਹਿਬ ਕੋ ਜਾਣਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੋ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ। ਮੇਰੇ ਸੇ ਬਾਤਾਂ ਹੋਵੇਂਗੀ। (ਮਹਿਮਾ ਪ੍ਰਕਾਸ਼ ਵਾਰਤਕ)

ਅਤੇ

ਗੁਰੂ ਬਿਲਾਸ ਪਾਤਸ਼ਾਹੀ ਦਸਵੀਂ ਦੇ ਸ਼ਬਦਾਂ ਵਿਚ :

ਗੁਰਿਆਈ ਕਾ ਨਹਿ ਅਬ ਕਾਲ।
ਤਿਲਕ ਨ ਦੇਵਹਿਗੇ ਕਿਸ ਭਾਲ।
ਸਰਬ ਸੁ ਸੰਗਤ ਖਾਲਸਾ ਮਾਨ।
ਸ੍ਰੀ ਅਸਕੇਤ ਗੋਦ ਮੇ ਜਾਨ।
ਲੜ ਪਕੜਾਇ ਸ਼ਬਦ ਕਾ ਰੂਪ।
ਜੋ ਜਾਨੈ ਸੋ ਸਿੰਘ ਅਨੂਪ।
ਦਰਸ਼ਨ ਗੁਰੂ ਕਾ ਹੈ ਸਾਵਧਾਨ।
ਸ੍ਰੀ ਗ੍ਰੰਥ ਜੀ ਸਾਹਿਬ ਮਾਨ।

## 156. ਜਥੇਦਾਰ ਬਣਾਇਆ ਬਾਬਾ ਬੰਦਾ ਸਿੰਘ



ਬਾਬਾ ਬੰਦਾ ਸਿੰਘ ਕੋ ਪੰਥ ਕਾ ਜਥੇਦਾਰ ਥਾਪ ਮਦਰ ਦੇਸ (ਪੰਜਾਬ) ਜਾਨੇ ਕਾ ਬਚਨ ਕੀਆ। ਪੰਜ ਚੋਣਵੇਂ ਸਿੱਖ ਨਾਲ ਕੀਏ। ਇਹ ਹੁਕਮ ਕੀਤਾ 'ਬੰਦਾ ਸਿੰਘ ! ਜਹਾਂ ਭੀੜ ਬਨੇ ਪਾਂਚੋਂ ਸੇ ਅਰਦਾਸ ਕਰਾਨਾ। ਗੁਰੂ ਅੰਗ ਸੰਗ ਹੋਵੇਗਾ।'

ਜਦ ਪੰਜ ਤੀਰਾਂ ਨਾਲ ਉਹ ਖੰਡਾ ਵੀ ਬਾਬਾ ਬੰਦਾ ਸਿੰਘ ਨੂੰ ਦੇ ਦਿਤਾ ਜਿਸ ਨਾਲ ਅਨੰਦਪੁਰ ਅੰਮ੍ਰਿਤ ਦੀ ਦਾਤ ਦਿੱਤੀ ਸੀ ਤਾਂ ਖਾਲਸੇ ਨੇ ਖੰਡਾ ਬੰਦਾ ਸਿੰਘ ਦੇ ਗਲੋਂ ਉਤਾਰ ਲਿਆ। ਬੰਦਾ ਸਿੰਘ ਨੇ ਜਦ ਇਸ ਤਰ੍ਹਾਂ ਉਸ ਦੇ ਗਲੋਂ ਖੰਡਾ ਉਤਾਰ ਲੈਣ ਦੀ ਸ਼ਿਕਾਇਤ ਗੁਰੂ ਜੀ

ਪਾਸ ਕੀਤੀ ਤਾਂ ਮਹਾਰਾਜ ਨੇ ਸਿੱਖਾਂ ਨੂੰ ਕੁਝ ਕਹਿਣ ਦੀ ਥਾਵੇਂ ਫਰਮਾਇਆ

*ਚੀਜ ਅਪਨੀ ਇਨ੍ਹੇ ਸੰਭਾਰੀ।*
*ਭਯੋ ਖਾਲਸੇ ਅਬ ਕਲ ਧਾਰੀ।*

ਇਤਨੇ ਨੂੰ ਉਹ ਸਿੰਘ ਵੀ ਆ ਗਏ ਜਿਨ੍ਹਾਂ ਖੰਡਾ ਉਤਾਰ ਵਾਪਸ ਲਿਆ ਸੀ। ਉਨ੍ਹਾਂ ਬੇਨਤੀ ਕਰ ਕਿਹਾ ਕਿ ਮਹਾਰਾਜ, ਬੰਦਾ ਸਿੰਘ ਨੂੰ ਇਕ ਗੱਲ ਹੋਰ ਵੀ ਕਹਿ ਦੇਣੀ :

*ਜੇ ਬੰਦਾ ਨਿਜ ਪਾਤਸ਼ਾਹੀ ਚਾਹੈ।*
*ਤਬ ਹਮ ਇਨਕੇ ਨਾਲ ਨ ਗਹੈ।*
ਸਤਿਗੁਰ ਸੁਨਿਓ ਖੁਸ਼ ਭਹੈ।
ਸੋਉ ਬੰਦੇ ਕਹਿ ਦੀਨ।

ਬੰਦਾ ਸਿੰਘ ਨੇ ਵੀ ਹੱਥ ਜੋੜ ਕਿਹਾ :

*ਹਮ ਮਾਨੈਗਾ ਸਿੰਘਨ ਬਾਤ*
ਅਤੇ
ਜੇ ਕਦੇ ਧ੍ਰੋਹ ਕਰਾਂ
ਤੋ ਮੈ ਤੇ ਲਯੋ ਅਗਲ ਖੋਹ।

## 157. ਜਿਮ ਤੈਂ ਮਰਨੋ ਉਮ ਮੋਇ ਮਰਵਾਯੋ

ਸਿਕੰਦਰ ਨੇ ਬੰਦੀ ਪਾਏ ਪੋਰਸ ਕੋਲੋਂ ਪੁੱਛਿਆ ਸੀ ਕਿ ਤੇਰੇ ਨਾਲ ਕੀ ਸਲੂਕ ਕਰੀਏ, ਤਾਂ ਉਸ ਨੇ ਕਿਹਾ ਸੀ : ਜੈਸਾ ਇਕ ਬਾਦਸ਼ਾਹ ਦੂਜੇ ਬਾਦਸ਼ਾਹ ਨਾਲ ਕਰਦਾ ਹੈ।

ਅਫ਼ਸੋਸ ਤਾਂ ਇਹ ਹੈ ਕਿ ਇਸ ਦਾ ਪਰਚਾਰ ਤਾਂ ਹੋ ਗਿਆ ਪਰ ਜੋ ਜੁਰਅਤ ਭਰਿਆ ਜਵਾਬ ਬਾਬਾ ਬੰਦਾ ਸਿੰਘ ਨੇ ਮੁਗ਼ਲ ਬਾਦਸ਼ਾਹ ਫ਼ਰਖ਼ਸੀਅਰ ਦੇ ਪਿੰਜਰੇ ਵਿਚ ਪਏ ਦਿਤਾ, ਉਸ ਦਾ ਵਰਣਨ ਤਾਂ ਕਿਤੇ ਰਹਿਆ, ਜ਼ਿਕਰ ਵੀ ਨਹੀਂ ਕੀਤਾ ਗਿਆ।



ਫ਼ਰਖ਼ਸੀਅਰ ਨੇ ਪੁੱਛਿਆ ਸੀ ਕਿ ਤੈਨੂੰ ਕਿਸ ਮੌਤ ਮਾਰੀਏ ਤਾਂ ਬਾਬਾ ਬੰਦਾ ਸਿੰਘ ਜੀ ਨੇ ਕਿਹਾ ਸੀ : ਜਿਹੋ ਜਹੀ ਤੂੰ ਆਪਣੇ ਲਈ ਲੋਚਦਾ ਹੈਂ, ਤੈਸੀ ਹੀ ਮੈਨੂੰ ਦੇਹ।

*ਜਿਮ ਤੈਂ ਮਰਨੋ*
*ਉਮ ਮੋਇ ਮਰਵਾਯੋ।*

ਬਾਬਾ ਜੀ ਦਾ ਇਕ ਭਾਵ ਤਾਂ ਇਹ ਸੀ ਕਿ ਜਿਹੋ ਜਿਹੀ ਇਕ ਬਾਦਸ਼ਾਹ ਦੂਜੇ ਬਾਦਸ਼ਾਹ ਨੂੰ ਦੇਂਦਾ ਹੈ। ਦੂਜੇ ਉਹ ਭਵਿੱਖ ਵਾਕ ਕਰ ਰਹੇ ਸਨ ਕਿ ਜਿਹੋ ਜਿਹੀ ਤੂੰ ਮੈਨੂੰ ਦੇਵੇਂਗਾ, ਤੇਰੇ ਲਈ ਅਲਾਹ ਨੇ ਵੈਸੀ ਹੀ ਅੱਗੇ ਰੱਖੀ ਹੋਈ ਹੈ। ਬਿਲਕੁਲ ਐਸਾ ਹੀ ਹੋਆ। ਫ਼ਰਖ਼ਸੀਅਰ ਨੂੰ ਵੀ ਅੰਨ੍ਹਾ ਕਰ ਤਸੀਹੇ ਦੇ ਦੇ ਹੀ ਸੱਯਦ ਭਰਾਵਾਂ ਨੇ ਮਈ ਦੀ 16, 1719 ਨੂੰ ਕਤਲ ਕੀਤਾ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਲਿਖਾਰੀ ਨੇ ਗਵਾਹੀ ਭਰੀ

*ਬੰਦੇ ਬਚਨ ਸੁ ਬਿਧ ਸਣਿ ਆਈ।*
*ਦੋਇਨ ਮੌਤ ਸੁ ਇਕ ਸਮ ਪਾਈ।*
*ਰਤਨ ਸਿੰਘ ਥੀ ਜਿਮ ਕੰਨ ਪਰੀ।*
*ਲਿਖ ਕਾਗਤ ਮੈ ਤਿਮ ਗਲ ਧਰੀ।*

## 158. ਸਿੰਘ ਬਚਾਵਨ ਹੈ ਬਡ ਕਰਮ
## ਗਊ ਬ੍ਰਾਹਮਣ ਤੋਂ ਸੌ ਗੁਨਾ ਧਰਮ



ਕਿਸ ਅਕੀਦਤ ਵਿਚ ਜੂਝਦੇ ਸਿੰਘਾਂ ਨੂੰ ਆਮ ਹਿੰਦੂ ਰਖਦੇ ਸਨ ਉਸ ਦੀ ਮਿਸਾਲ ਹੈ ਕਿ ਜਦ ਵੀ ਕੋਈ ਸਿੰਘ ਜਾਂ ਸਿੰਘਣੀ ਪਕੜ ਲਾਹੌਰ ਸ਼ਹੀਦ ਕਰਨ ਲਈ ਲਿਆਂਦੇ ਸਨ ਤਾਂ ਲਾਹੌਰ ਤੇ ਗਿਰਦ ਨਿਵਾਹ ਦੇ ਲੋਕੀਂ ਪੂਰੀ ਵਾਹ ਲਗਾਂਦੇ ਸਨ ਕਿ ਇਹ ਬੇਦੋਸੇ ਨਾ ਮਾਰੇ ਜਾਣ। ਜੇ ਨਵਾਬ, ਕਾਜ਼ੀ, ਕੋਤਵਾਲ, ਜਲਾਦ ਨੂੰ ਰਕਮ ਵੀ ਦੇਣੀ ਪਈ ਤਾਂ ਉਹ ਇਕੱਠੀ ਕਰ ਕੇ ਦਿੰਦੇ। ਇਥੋਂ ਤਕ ਕਿ ਭਾਈ ਤਾਰੂ ਸਿੰਘ ਜੀ ਤੇ ਉਨ੍ਹਾਂ ਦੀ ਭੈਣ ਨੂੰ ਸ਼ਹੀਦ ਹੋਣ ਤੋਂ ਬਚਾਉਣ ਲਈ ਉਨ੍ਹਾਂ ਦੇ ਲੱਖ ਰੁਪਿਆਂ ਦਾ ਢੇਰ ਲਿਆ ਨਵਾਬ ਅੱਗੇ ਰੱਖਿਆ ਸੀ. ਭੈਣ ਨੂੰ ਤਾਂ ਉਹ ਛੁਡਾ ਲੈ ਗਏ :

*ਭੈਣ ਸਾਥ ਥੀ ਸੋ ਫੜੀ ਆਈ।*
*ਸੋ ਦਮ ਦੇ ਲੋਕਨ ਛੁਡਵਾਈ।*

ਪਰ

ਇਹ ਵੱਖਰੀ ਗੱਲ ਹੈ ਕਿ ਭਾਈ ਤਾਰੂ ਸਿੰਘ ਜੀ ਨੇ ਕਿਹਾ ਕਿ ਉਨ੍ਹਾਂ ਮਰਨਾ ਮੰਨ ਲਿਆ ਹੈ। ਸੋ ਰੁਪਦੇ ਦੇ ਕੇ ਨਾ ਛੁਡਵਾਓ।

ਜਦ ਕੋਈ ਦੇਖੀ ਹਿੰਦੂਆਂ ਨੂੰ ਕਹੇ ਕਿ ਕਿਉਂ ਭਾਰੀ ਰਕਮਾਂ ਤਾਰ ਸਿੰਘ ਬਚਾਦੇ ਹੋ ਤਾਂ ਯਕ ਜ਼ਬਾਨ ਹਿੰਦੂ ਕਹਿੰਦੇ

*ਸਿੰਘ ਬਚਾਵਨ ਹੈ ਵਡ ਕਰਮ।*
*ਗਊ ਬ੍ਰਾਹਮਣ ਤੇ ਸੌ ਗੁਨਾ ਧਰਮ।*

## 159. ਪੰਜ ਸਿੰਘਾਂ ਦੇ ਚਰਨਾਂ ਨਾਲ ਛੁਹਾ ਨਵਾਬੀ ਲਈ



ਕੈਸੀ ਨਿਮ੍ਰਤਾ ਆ ਗਈ ਸੀ ਨਵਾਬ ਕਪੂਰ ਸਿੰਘ ਜੀ ਵਿਚ ਸੇਵਾ ਕਰ ਕਰ, ਕਿ ਨਵਾਬੀ ਮਿਲਣ ਵੇਲੇ ਪਹਿਲੀ ਸ਼ਰਤ ਹੀ ਇਹ ਰੱਖੀ ਕਿ :

*ਪੰਜ ਭੁਜੰਗੀਅਨ ਚਰਨੀ ਛੁਹਾਇ।*
*ਧਰੇ ਸੀਸ ਮੇਹਿ ਪਵਿਤਰ ਕਰਾਇ।*

ਬਾਕੀ ਤਿੰਨ ਸ਼ਰਤਾਂ ਸਨ ਕਿ:

ਗੁਰਦੁਆਰਿਆਂ ਵਿਚ ਜੋ ਦੀਵਾਨ ਲਗਾਉਣ ਦੀ ਪਾਬੰਦੀ ਲੱਗੀ ਹੋਈ ਹੈ, ਉਸ ਨੂੰ ਖੋਲ੍ਹਿਆ ਜਾਏ ਤੇ ਵਿਸ਼ੇਸ਼ਕਰ ਨਨਕਾਣਾ ਸਾਹਿਬ ਦੇ ਦਰਸ਼ਨਾਂ ਵਿਚਕਾਰ ਜੋ ਰੁਕਾਵਟਾਂ ਖੜ੍ਹੀਆਂ ਕੀਤੀਆਂ ਹਨ ਹਟਾਈਆਂ ਜਾਣ।

ਦੂਜੇ : ਪੱਖੇ ਦੀ ਸੇਵਾ ਤੇ ਖਾਲਸਾ ਜੀਉ ਦੇ ਘੋੜਿਆਂ ਦੀ ਲਿੱਦ ਚੁੱਕਣ ਦੀ ਸੇਵਾ ਨ ਖੋਹੀ ਜਾਏ।

ਤੀਜੇ : ਜਾਗੀਰ ਦੀ ਸਾਰੀ ਰਕਮ ਗੋਲਕ ਵਿਚ ਪਾਈ ਜਾਏ ਤੇ ਹਿਸਾਬ ਕੋਈ ਦੂਜਾ ਰੱਖੇ।

ਉਨ੍ਹਾਂ ਪੰਜਾਂ ਜਿਨ੍ਹਾਂ ਦੇ ਚਰਨਾਂ ਨਾਲ ਛੁਹਾ ਨਵਾਬੀ ਸਰਦਾਰ ਕਪੂਰ ਸਿੰਘ ਜੀ ਨੇ ਸਵੀਕਾਰ ਕੀਤੀ ਉਨ੍ਹਾਂ ਦੇ ਨਾਮ ਸਨ :

(1) ਭਾਈ ਹਰੀ ਸਿੰਘ ਹਜ਼ੂਰੀਆ।
(2) ਬਾਬਾ ਦੀਪ ਸਿੰਘ ਜੀ।
(3) ਸਰਦਾਰ ਜੱਸਾ ਸਿੰਘ ਰਾਮਗੜ੍ਹੀਆ।
(4) ਭਾਈ ਕਰਮ ਸਿੰਘ।
(5) ਸਰਦਾਰ ਬੁੱਧ ਸਿੰਘ (ਪੜਦਾਦਾ ਮਹਾਰਾਜਾ ਰਣਜੀਤ ਸਿੰਘ ਤੇ ਪਿਤਾ ਚੜ੍ਹਤ ਸਿੰਘ)।

## 160. ਬਚਨ ਭਾਈ ਮਨੀ ਸਿੰਘ ਸ਼ਹੀਦੀ ਸਮੇਂ

ਸ਼ਹੀਦ ਹੋਣ ਸਮੇਂ ਭਾਈ ਮਨੀ ਸਿੰਘ ਜੀ ਸੁਖਮਨੀ ਸਾਹਿਬ ਦੀਆਂ ਇਹ ਤੁਕਾਂ :

*ਨਹਿ ਕਿਛੁ ਜਨਮੈ ਨਹਿ ਕਿਛੁ ਮਰੈ।*
*ਆਪਨ ਚਲਿਤੁ ਆਪ ਹੀ ਕਰੈ।*

ਪੜ੍ਹ ਰਹੇ ਸਨ। ਬੰਦ ਬੰਦ ਕੱਟਿਆ ਜਾ ਰਹਿਆ ਸੀ ਪਰ

*'ਨਹਿ ਕੁਛ ਪੀੜ ਦੇਹ ਉਨ ਜਾਨੀ।'*
ਜ਼ਕਰੀਆ ਖਾਨ ਕਹਯੋ ਹੋਹੁ ਮੁਸਲਮਾਨ।
ਤਬ ਛੋਡੈਗਾ ਤੁਮ ਹੀ ਜਾਨ।
*ਸਿੰਘ ਕਹਯੋ ਹਮ ਸਿਦਕ ਨ ਹਾਰੈ।*
*ਕਈ ਜਨਮ ਪਰ ਸਿਦਕ ਸੁ ਗਾਰੈ।*

ਫਿਰ ਦੁਹਰਾ ਕੇ ਕਿਹਾ :

*ਦੇਹੀ ਕਿਸ ਕੀ ਬਾਪਰੀ, ਸਿਖੀ ਜੋ ਸਾਬਤ ਹੋਇ।*
*ਦੇਹ ਤੋ ਆਵਣ ਜਾਣ ਹੈ, ਸਿਖੀ ਲਭੈ ਕਬ ਕੋਇ।*



## 161. ਬਚਨ ਭਾਈ ਗੁਲਜ਼ਾਰਾ ਸਿੰਘ ਤੇ ਭਾਈ ਭੂਪਤ ਸਿੰਘ ਜੀ ਦੇ ਸ਼ਹੀਦੀ ਪ੍ਰਾਪਤ ਕਰਨ ਸਮੇਂ

ਭਾਈ ਮਨੀ ਸਿੰਘ ਜੀ ਦਾ ਬੰਦ ਬੰਦ ਕੱਟਣ ਪਿਛੋ ਜਦ ਭਾਈ ਗੁਲਜ਼ਾਰਾ ਸਿੰਘ ਜੀ ਦਾ ਬੰਦ ਬੰਦ ਕੱਟਿਆ ਤੇ ਖਲੜੀ ਉਤਾਰੀ ਗਈ ਤਾਂ ਉਨ੍ਹਾਂ ਫਰਮਾਯਾ ਸੀ :

*ਖਲ ਸਿੰਘ ਕੀ ਲਹਿ ਜੇ ਪੁਠੀ।*
*ਤਊ ਕਰੇ ਬਾਤ ਨ ਝੂਠੀ।*

ਭਾਈ ਭੂਪਤ ਸਿੰਘ ਜੀ ਦੀਆਂ ਪਹਿਲਾਂ ਅੱਖੀਆਂ ਕੱਢੀਆਂ। ਫਿਰ ਚਰਖੜੀ ਚਾੜ੍ਹਿਆ ਗਿਆ ਤਾਂ ਉਨ੍ਹਾਂ ਜ਼ਕਰੀਆ ਖ਼ਾਨ ਨੂੰ ਸੁਣਾ ਕੇ ਕਹਿਆ ਸੀ :

*ਸੁਣੈ ਖਾਨ ਇਹ ਰਾਜ ਨ ਰਹਿਸੀ।*
*ਕੋਟ ਪਾਪ ਕਾ ਇਕ ਦਿਨ ਢਹਿਸੀ।*

## 162. ਭਾਈ ਤਾਰੂ ਸਿੰਘਹੇਠ ਬੱਧਾ ਜਪ ਪੜ੍ਹਦਾ ਰਹਿਆ

ਘੱਲੂਘਾਰਿਆਂ ਸਮੇਂ ਹਰ ਸਿੱਖ ਜਿਥੇ ਵੀ ਬੈਠਾ ਸੀ ਆਪਣਾ ਫ਼ਰਜ਼ ਪਛਾਣ ਰਹਿਆ ਸੀ

*ਆਪ ਸਹੈ ਵਹ ਨੰਗ ਅਰ ਭੁਖ।*
*ਦੇਖ ਸਕੈਂ ਨਹਿ ਸਿੰਘਨ ਦੁਖ।*
*ਆਪ ਗੁਜ਼ਾਰੈਂ ਅਗਨੀ ਨਾਲ।*
*ਸਿੰਘ ਘਲੈਂ ਪੁਸ਼ਾਕ ਸਵਾਲ।*

ਅਤੇ

ਖ਼ਾਸਕਰ ਭਾਈ ਤਾਰੂ ਸਿੰਘ ਜੀ. ਉਨ੍ਹਾਂ ਦੀ ਮਾਂ ਅਤੇ ਭੈਣ ਤਾਂ ਬਿਖਤਾ ਪੈਂਡਾ ਕਰ ਕੇ ਵੀ ਝੱਲਾਂ ਵਿਚ ਛੁਪ ਦਿਨ ਕਟਦੇ ਸਿੰਘਾਂ ਨੂੰ ਲੰਗਰ ਪਕਾ ਕੇ ਪਹੁੰਚਾਂਦੇ।

*ਆਪ ਖਾਇ ਵਹਿ ਰੁੱਖੀ ਮਿੱਸੀ।*
*ਮੋਟਾ ਪਹਿਰਹਿ ਆਪ ਰਹਿ ਲਿੱਸੀ।*
*ਅਪਨੋ ਤਨ ਪੇਟ ਰਖਕੇ ਊਣੀ।*
*ਦੇਤ ਔਰ ਕੋ ਚਥਨ ਚਊਨੀ।*

ਸਮਕਾਲੀ ਸਿੰਘਾਂ ਦੇ ਬਿਰਤਾਂਤ ਵਿਚ ਭਾਈ ਕੇਸਰ ਸਿੰਘ ਜੀ ਛਿੱਬਰ ਨੇ ਬੰਸਾਵਲੀਨਾਮਾ ਵਿਚ ਇਸ ਤਰ੍ਹਾਂ ਲਿਖਿਆ ਹੈ :

*ਇਕ ਸਿਖ ਤਾਰੂ ਸਿੰਘ ਮਾਝੇ ਦਾ*
*ਪਕੜਿਆ ਆਇਆ ਲਾਹੌਰ।*
*ਸਿਰੋਂ ਉਤਾਰੀ ਖਲੜੀ ਸਮੇਤ ਕੇਸਾਂ ਅਖੋਤ।*
*ਸਿਖ ਹੇਠ ਬੱਧਾ ਜਪ ਪੜ੍ਹਦਾ ਰਹਿਆ।*
*ਸਿਰ ਉਪਰੋਂ ਖਲੜੀ ਸਮੇਤ ਕੇਸ ਲਹਾ ਲਇਆ।*

## 163. ਧਰਮ ਹੇਤ ਹਮ ਚੜਹਿ ਚਰਖੜੀ

## ਧਨ ਵਜੂਦ ਹਮਾਰਾ



ਸਾਹਮਣੇ ਸੂਲੀ ਦੇਖ ਹਜ਼ਰਤ ਈਸਾ ਜੀ ਨੇ ਕਹਿਆ ਸੀ :

ਪ੍ਰਭੂ ! ਇਹ ਕੀ ? ਪਰ

ਸਾਹਮਣੇ ਚਰਖੜੀ ਦੇਖ ਭਾਈ ਸੁਬੇਗ ਸਿੰਘ ਜੀ ਤੇ ਭਾਈ ਸ਼ਹਿਬਾਜ਼ ਸਿੰਘ ਜੀ, ਦੋਵਾਂ ਪਿਉ-ਪੁੱਤਰਾਂ ਨੇ ਕਹਿਆ :

*ਧਨ ਘੜੀ ਧਨ ਚਰਖੜੀ*
*ਧਨ ਨਿਆਉ ਤੁਮਾਰਾ।*
*ਧਰਮ ਹੇਤ ਹਮ ਚੜਹਿ ਚਰਖੜੀ*
*ਧਨ ਵਜੂਦ ਹਮਾਰਾ।* ਅਤੇ

ਜਦ ਕਾਜ਼ੀ ਨੇ ਆਪਣਾ ਬੇਟਾ ਬਚਾ ਲੈ, ਤੇਰੀ ਕੁਲ ਦਾ ਨਾਂ ਰਹਿਸੀ ਆਖ ਸਮਝਾਉਣਾ ਚਾਹਿਆ ਤਾਂ ਭਾਈ ਸੁਬੇਗ ਸਿੰਘ ਜੀ ਨੇ ਕਿਹਾ :

*ਸਿੰਘ ਕਾਜ ਸੁ ਗੁਰੂ ਹਮਾਰੇ।*
*ਸੀਸ ਦੀਉ ਨਿਜ ਸਨ ਪਰਵਾਰੇ।*
*ਹਮ ਕਾਰਨ ਗੁਰ ਕੁਲਹਿ ਗਵਾਈ।*
*ਹਮ ਕੁਲ ਰਾਖਹਿ ਕੌਣ ਬਡ਼ਾਈ।*

## 164. ਭਾਈ ਹਕੀਕਤ ਰਾਇ
## ''ਰੰਗ ਅਜਬ ਪ੍ਰੇਮ ਦਾ ਚੜ੍ਹਿਆ''

ਵਾਰ ਭਾਈ ਹਕੀਕਤ ਰਾਇ ਕ੍ਰਿਤ ਭਾਈ ਅਗਰਾ ਸਿੰਘ ਸੇਠੀ ਵਿਚ ਲਿਖਿਆ ਹੈ :



*ਚਾਰ ਘੜੀ ਫਿਰ ਸਤਿਗੁਰ ਸਿਮਰਿਆ*
*ਸਿਰ ਪਰ ਚੀਰਾ ਧਰਿਆ।*
*ਅਖੀਂ ਲਾਲ ਗੁਲਾਲ ਹੋਈਆਂ*
*ਰੰਗ ਅਜਬ ਪ੍ਰੇਮ ਦਾ ਚੜ੍ਹਿਆ।*
*ਸੋ ਵੇਖੇ ਸੂਰਤ ਧਰਮੀ ਦੀ*
*ਅੰਦਰ ਆਹ ਦਾ ਭਰਿਆ।*
*ਕਹੁ ਜੀ! ਲਿਸ਼ਕਨ ਤੇਗਾਂ ਤੇ ਤਲਵਾਰੀ*
*ਧਰਮੀ ਮੂਲ ਨ ਡਰਿਆ । ੧।*
*ਜਬ ਦਿਤੀ ਜਾਨ ਹਕੀਕਤ ਨੇ*
*ਤਬ ਹੋਇਆ ਧਰਮ ਸਚਾਈ।*
*ਵਿਚ ਲਾਹੌਰ ਦੇ ਮਾਤਮ ਹੋਆ*
*ਕਿਆ ਕੋਈ ਆਖ ਸੁਣਾਈ।*

## 165. ''ਢਾਲਾਂ ਤਤੀ ਰੇਤ ਰਖ
## ਪਰਸ਼ਾਦ ਪਕਾਈ।''

ਛੋਟੇ ਘੱਲੂਘਾਰੇ (ਜੂਨ 1746) ਵਿਖੇ ਸਿੰਘਾਂ ਦੀ ਇਹ ਦਸ਼ਾ ਹੋ ਗਈ ਸੀ ਕਿ :

*ਬੇਟੇ ਮਿਲਯੋ ਨ ਬਾਪ ਕੋ*
*ਭਾਈ ਮਿਲਯੋ ਨ ਭਾਈ।*

ਅਤੇ

ਹਾੜ ਦੀ ਗਰਮੀ ਨੇ ਹਾਲ ਇਹ ਕਰ ਦਿੱਤਾ ਸੀ ਕਿ

*ਬਹੁਤ ਸੁ ਘਨੀ ਬਰੇਤੀ ਆਈ*
*ਜਨ ਕਰ ਤਤੀ ਤਵੀ ਬਿਠਾਈ।*

ਕਈ ਦਿਨ ਦੇ ਭੁੱਖਿਆਂ ਨੇ ਆਪਣੀਆਂ ਢਾਲਾਂ ਗਰਮ ਰੇਤ ਵਿਚ ਰੱਖ, ਉਨ੍ਹਾਂ ਤੇ ਕੱਚੀ ਪੱਕੀ ਰੋਟੀ ਪਕਾ ਖਾ ਕੇ ਗੁਜ਼ਾਰਾ ਕੀਤਾ ਪਰ ਕਹਿੰਦੇ ਇਹ ਸਨ :

*ਸਿਧੇ ਮੁਖ ਕਰ ਮਰੈ ਜੁ ਸੂਰਾ।*
*ਸਵਾ ਲਾਖ ਮੈ ਲੇਊਗ ਪੂਰਾ।*



## 166. ਬਾਬਾ ਦੀਪ ਸਿੰਘ

### ਨਿਜ ਸਿਰ ਬਾਮ (ਖੱਬੇ) ਹਾਥ ਨਿਜ ਬਾਮ



ਬਾਬਾ ਦੀਪ ਸਿੰਘ ਜੀ ਨੂੰ ਜਦ ਦਮਦਮਾ ਸਾਹਿਬ ਵਿਖੇ ਖ਼ਬਰ ਪੁੱਜੀ ਕਿ ਸ੍ਰੀ ਦਰਬਾਰ ਸਾਹਿਬ ਦੀ ਅਹਿਮਦ ਸ਼ਾਹ ਅਬਦਾਲੀ ਦੇ ਜਰਨੈਲ ਜਹਾਨ ਖ਼ਾਨ ਨੇ ਬੇਅਦਬੀ ਕੀਤੀ ਹੈ ਤਾਂ ਪੰਝੱਤਰ ਸਾਲ ਦੀ ਉਮਰੇ ਖੰਡਾ ਹੱਥ ਵਿਚ ਲੈ ਬਚਨ ਕੀਤਾ :

*ਸੀਸ ਸੁਧਾ ਸਰ ਹੇਤ ਕਰ ਦੇਵੇਂਗੇ ਹਮ ਜਾਇ।*
*ਕਰ ਅਰਦਾਸਾ ਟੁਰ ਪਏ ਸਿੰਘ ਜੀ ਫ਼ਤਹ ਗਜਾਏ।*

ਅੰਮ੍ਰਿਤਸਰ ਦੇ ਨੇੜੇ ਸੰਘਰਾਣਾ ਸਾਹਿਬ ਜੂਝਦੇ ਬਾਬਾ ਜੀ ਦਾ ਸਿਰ ਧੜ ਨਾਲੋ ਅਲਹਿਦਾ ਹੋ ਗਿਆ। ਗਿਆਨੀ ਗਿਆਨ ਸਿੰਘ ਜੀ ਦੇ ਸ਼ਬਦਾਂ ਵਿਚ :

ਚਲੀ ਤੇਗ ਅਤਿ ਬੇਗ ਸੈਂ,
ਦੋਹੂ ਕੇਰ ਬਲ ਧਾਰ।
ਉਤਰ ਗਏ ਸਿਰ ਦੋਹਾ ਕੇ
ਪਰਸ ਪਰੇ ਇਕ ਸਾਰ।
*ਧਿਗ ਤੇ ਇਕ ਸਿਖ ਧਿਖਿ ਕਹਯੋ।*
*ਪ੍ਰਣ ਤੁਮਾਰਾ ਦੀਪ ਸਿੰਘ ਰਹਯੋ । ੫੬ ।*
ਗੁਰ ਪੁਰ ਜਾਇ ਸੀਸ ਮੈ ਦੈ ਹਉ।
ਸੋ ਤੈ ਦੋਏ ਕੋਸ ਇਸ ਠੈ ਹਉ । ੫੭ ।
*ਸੁਣ ਸਿੰਘ ਜੀ ਨਿਜ ਪ੍ਰਣ ਸੰਭਾਰਾ।*
*ਨਿਜ ਸਿਰ ਬਾਮ ਹਾਥ ਨਿਜ ਧਾਰਾ।*
*ਦਹਿਨੇ ਹਾਥ ਤੇਗ ਖਰ ਧਾਰਾ।*
*ਵਜ਼ਨ ਜਹਿ ਥਾ ਸੇਰ ਅਠਾਰਾ । ੫੮ ।*
ਲਰਤ ਕਬੰਧ ਤੁਰਕ ਗਨ ਸੰਗੈ।
ਓਰ ਸੁਧਾ ਸਰ ਚਲਿਓ ਨਿਸੰਗੈ।

ਬੱਦਲਾਂ ਵਾਂਗ ਗਰਜਦੇ ਸਿੰਘ ਸ੍ਰੀ ਦਰਬਾਰ ਸਾਹਿਬ ਵਲ ਜਾ ਰਹੇ ਸਨ ਅਤੇ ਤੁਰਕ ਇਹ ਕਹਿ ਭੱਜ ਰਹੇ ਸਨ ਕਿ ਦੇਖੋ ਸਿੰਘਾਂ ਦੀਆਂ ਲਾਸ਼ਾਂ ਵੀ ਉਠ ਉਠ ਲੜ ਰਹੀਆਂ ਹਨ।

**ਇਸ ਤਰ੍ਹਾਂ ਇਕ ਹੋਰ ਭਾਈ ਮਹਿਤ ਸਿੰਘ ਜੀ ਵੀ ਬਗੈਰ ਸੀਸ ਦੇ ਲੜਦੇ ਅੱਗੇ ਵਧ ਰਹੇ ਸਨ।**

ਹੇਰ ਹੈਰਾਨ ਤੁਰਾਨੀ ਰਹੇ।
ਹ੍ਵੈ ਭੈ-ਭੀਤ ਚਲੇ ਭਗ ਵਹੇ।
ਏਮ ਭਟ-ਭੇਰ ਕਰਤ ਸਿੰਘ ਸੂਰੇ। ੬੪।
ਪਹੁਚੇ ਜਬੈ ਗੁਰ ਚਕ ਸੂਰੇ।
*ਤਬ ਇਕ ਸਿੰਘ ਨੇ ਐਸ ਉਚਾਰਾ।*
*ਧਨ ਦੀਪ ਸਿੰਘ ਪ੍ਰਣ ਕੀਜੋ ਸਾਚਾ। ੬੫ ।*

## 167. ਪੰਜ ਫਰਵਰੀ 1762

### ਇਕ ਦਿਨ 30 ਹਜ਼ਾਰ ਸਿੰਘ ਸ਼ਹੀਦ



ਅਹਿਮਦ ਸ਼ਾਹ ਅਬਦਾਲੀ ਨੇ ਅਚਾਨਚਕ ਸਿੰਘਾਂ ਦੀ ਵਹੀਰ ਤੇ ਕੁੱਪ ਦੇ ਮੈਦਾਨ ਹਮਲਾ ਕਰਕੇ ਇਕੋ ਦਿਨ ਵਿਚ ਤੀਹ ਹਜ਼ਾਰ ਸਿੰਘ ਸ਼ਹੀਦ ਕਰ ਦਿੱਤੇ। ਭਾਈ ਰਤਨ ਸਿੰਘ ਜੀ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਿਆ ਹੈ :

*ਲੋਕ ਕਹੈ ਸਿੰਘ ਇਕ ਲਖ ਮਾਰਾ।*
*ਪਚਾਸ ਬਚਯੋ ਔਰ ਸਭ ਗਯੋ ਮਾਰਾ।*
*ਪਿਤਾ ਹਮਾਰੇ ਤੀਸ ਬਤਾਏ।*
ਰਹੇ ਸੁ ਮਰ ਔਰ ਬਚ ਕਰ ਆਏ।
ਪਿਤਾ ਚਾਚੇ ਦੋਇ ਹਮ ਥੇ ਸਾਥ।
ਉਨ ਤੇ ਸੁਨ ਹਮ ਆਖੀ ਬਾਤ। ੧੪੪ ।

ਇਤਨੀਆਂ ਸ਼ਹੀਦੀਆਂ ਪਾ ਕੇ ਵੀ ਰਹਿੰਦੇ ਸਿੰਘਾਂ ਨੇ ਜਦ ਰਾਤ ਨੂੰ ਰਹਿਰਾਸ ਸਾਹਿਬ ਦੇ ਪਾਠ ਪਿਛੋਂ ਅਰਦਾਸ ਕਰ ਜੈਕਾਰਾ ਛੱਡਿਆ ਤਾਂ ਇਕ ਨਿਹੰਗ ਸਿੰਘ ਨੇ ਉੱਚੀ ਜਹੀ ਕਹਿਆ :

*ਤਤ ਖਾਲਸਾ ਸੋ ਰਹਯੋ*
*ਗਯੋ ਸੋ ਖੋਟ ਗਵਾਇ।*

ਕੁਝ ਹੀ ਮਹੀਨਿਆਂ ਬਾਅਦ ਮਈ 1762 ਨੂੰ ਹੀ ਜੈਨ ਖਾਨ ਨੂੰ ਸਰਹੰਦ ਜਾ ਘੇਰ ਲਿਆ। ਅਬਦਾਲੀ ਨੂੰ ਸਤਲੁਜ ਕਿਨਾਰੇ ਬਣੇ ਇਕ ਕਿਲ੍ਹੇ ਵਿਚ ਹੀ ਜਾ ਇਕ ਸਿੰਘ ਨੇ ਲਲਕਾਰਿਆ। ਇਹ ਦੇਖ ਅਬਦਾਲੀ ਨੇ ਕਿਹਾ : **ਇਹ ਕੀ ਹੋ ਰਹਿਆ ਹੈ। ਮੇਰੇ ਸਾਹਮਣੇ ਹੀ ਭੁਚਾਲ (ਚਲਚਲਾ) ਆ ਰਹਿਆ ਹੈ ਤੇ ਤਖ਼ਤ ਡੋਲ ਰਹਿਆ ਹੈ।** ਮੇਰੀਆਂ ਫ਼ੌਜਾਂ ਦਿਲ ਢਾਹ ਬੈਠੀਆਂ ਹਨ। ਸਿੰਘਾਂ ਦੀ ਚੜ੍ਹਤ ਹੁਣ ਕੋਈ ਰੋਕ ਨਹੀਂ ਸਕਦਾ।

*ਬਗੁਫ਼ਤਾ ਕਿ ਖ਼ਅ ਖ਼ਅ ਦਰੀਂ ਅਹਿਦ-ਇ-ਮਨ।*
*ਜ਼ ਸਗਾਂ ਅਸਤ ਦਰ ਚਲ ਚਲਾ ਮਹਦ-ਇ-ਮਨ।'*

(ਜੰਗਨਾਮਾ ਕਾਜ਼ੀ ਨੂਰ ਮੁਹੰਮਦ)

ਇਥੋਂ ਤਕ ਕਿ ਅਬਦਾਲੀ ਦੇ ਹਾਥੀ ਤੇ ਕਬਜ਼ਾ ਕਰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਉਸ ਦਾ ਨਾਂ **'ਅਕਾਲ ਬਖ਼ਸ਼'** ਰੱਖਿਆ।

## 89. ਹਿੰਦੁਸਤਾਨ ਦਾ ਵਜ਼ੀਰ-ਆਜ਼ਮ ਵਜ਼ੀਰ ਖ਼ਾਨ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣਦਾ

ਵਜ਼ੀਰ ਖ਼ਾਨ ਨੂੰ ਸਿੱਖ ਇਤਿਹਾਸ ਵਿਚ 'ਗੁਰੂ ਕਾ ਹਰਕਾਰਾ' ਕਹਿ ਕੇ ਸਨਮਾਨ ਦਿੱਤਾ ਗਿਆ ਹੈ। ਆਪ ਜੀ ਦਾ ਪੂਰਾ ਨਾਂ ਅਲੀਮ-ਉਦ-ਦੀਨ ਅਨਸਾਰੀ ਸੀ। ਆਪ ਬੜੇ ਵੱਡੇ ਹਕੀਮ ਵੀ ਸਨ।



ਇਕ ਵਾਰੀ ਵਜ਼ੀਰ ਖ਼ਾਨ ਜਦ ਪੇਟ ਦੀ ਬਿਮਾਰੀ ਨਾਲ ਗ੍ਰਸੇ ਗਏ ਤਾਂ ਦੁਖ ਭੰਜਨੀ ਸਾਹਿਬ ਕਾਰ ਦੀ ਟੋਕਰੀ ਬਾਬਾ ਬੁੱਢਾ ਜੀ ਵਲੋਂ ਸੁੱਟੇ ਜਾਣ ਤੇ ਨਰੋਏ ਹੋਏ ਸਨ। ਉਨ੍ਹਾਂ ਨੇਮ ਬਣਾ ਲਿਆ ਕਿ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣ ਕੇ ਹੀ ਰਾਜ ਦਰ-ਬਾਰ ਜਾਣਗੇ। ਭਾਈ ਭਾਗੋ ਨਾਂ ਦੇ ਸਿੱਖ ਕੋਲੋਂ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣਦੇ।

ਪ੍ਰਸਿੱਧ ਆਰਟਿਸਟ ਨਿਕੋਲਸ ਰੋਰਕ ਸੁਖਮਨੀ ਸਾਹਿਬ ਨੂੰ **'ਦਿਲ ਟਟੋਲਨ ਦਾ ਆਲਾ'** ਕਹਿੰਦਾ ਸੀ। ਉਸ ਦੀ ਖ਼ਾਹਿਸ਼ ਮੁਤਾਬਿਕ ਉਸਨੂੰ ਅੰਧਰੇਟੇ ਦਫਨਾਉਣ ਵੇਲੇ ਸੁਖਮਨੀ ਸਾਹਿਬ ਦਾ ਗੁਟਕਾ ਉਸ ਦੇ ਕਫ਼ਨ ਵਿਚ ਰੱਖਿਆ ਗਿਆ ਸੀ।

ਗੁਰੇਜ਼ੰਦਾ ਰਾ ਹਮ ਨ ਗੀਰੰਦ ਰਾਹ।
ਜ਼ਰ ਵ ਜ਼ੇਵਰ ਜ਼ਨ ਬ - ਤਾਰਾਜ ਨੀਜ਼।
ਨ ਗੀਰੰਦ ਗਰ ਮੁਹਰਾ ਹਮਤ ਵ ਕਨੀਜ਼।
ਕਿ ਜ਼ਨ ਗਰ ਜਵਾਂ ਅਸਤ ਵ ਰਹਸੀਤ ਪੀਰ।
ਬ ਗੋਇੰਦ : ਬੁਢੀਆ ਗੋਸ਼ਾ ਬਰ ਗੋਸ਼ਾ ਗੀਰ।

(ਜੰਗਨਾਮਾ ਬਿਆਨ 41ਵਾਂ)

''ਸਿੱਖਾਂ ਵਿਚ ਵਿਭਚਾਰ ਨਹੀਂ ਹੈ। ਤ੍ਰੀਮਤ ਭਾਵੇਂ ਜਵਾਨ ਹੋਵੇ ਜਾਂ ਬਿਰਧ, ਬੁੱਢੀ ਹੀ ਆਖਦੇ ਹਨ। ਬੁੱਢੀ ਦੇ ਅਰਥ ਹਿੰਦੁਸਤਾਨ ਵਿਚ 'ਵੱਡੀ ਉਮਰ ਵਾਲੀ ਤ੍ਰੀਮਤ' ਕੀਤੇ ਜਾਂਦੇ ਹਨ।

**ਨਾ ਹੀ ਇਹ ਸੰਨ੍ਹ ਮਾਰਦੇ ਹਨ ਅਤੇ ਨਾ ਹੀ ਚੋਰੀ ਕਰਦੇ ਹਨ। ਇਹ ਚੋਰੀ ਤੇ ਸੰਨ੍ਹ ਮਾਰਨ ਵਾਲੇ ਨੂੰ ਆਪਣਾ ਮਿੱਤਰ ਨਹੀ ਬਣਾਂਦੇ।**

ਜੇ ਕਿਧਰੇ ਸਿੱਖ ਕਿਸੇ ਕਾਫ਼ਲੇ ਤੇ ਹੱਲਾ ਬੋਲਦੇ ਹਨ ਤਾਂ ਉਹ ਕਿਸੇ ਮਰਦ ਦੇ ਸਿਰ ਤੋਂ ਪਗੜੀ ਉੱਕਾ ਹੀ ਨਹੀਂ ਉਤਾਰਦੇ ਅਤੇ ਨਾ ਹੀ ਔਰਤਾਂ ਦੇ ਗਹਿਣੇ-ਗੱਟਿਆਂ ਜਾਂ ਕਪੜਿਆਂ ਨੂੰ ਹੱਥ ਲਗਾਂਦੇ ਹਨ।

ਵ ਗਰ ਦਰ ਹੀਨੇ ਨਾਜ਼ਾਕੀ ਕਸੇ ਕਾਫ਼ਲਾ ਰਾ ਤਾਰਾਜ ਨਮੂਦੰਦ,
ਦਸਤਾਰ ਅਜ਼ ਸਰੇ ਮਰਦ ਹਰ ਗਿਜ਼ ਫਰਾ ਨਾ ਮੇ ਆਵਰਦੂੰਦ।

ਵ ਬਰ ਪਾਰਚਾ ਵ ਜ਼ੇਵਰ ਜ਼ਨਾ
ਮੁਤਲਿਕ ਦਸਤ ਅੰਦਾਜ਼ ਨ ਪੋਸ਼ ਵੰਦ।'' (ਬੂਟੇ ਸ਼ਾਹ)

ਭਾਈ ਰਤਨ ਸਿੰਘ ਜੀ ਨੇ ਜੋ ਸਿੰਘਾਂ ਦੀ ਕਲਮੀ ਤਸਵੀਰ ਖਿੱਚੀ ਉਹ ਇਸ ਪ੍ਰਕਾਰ ਹੈ :

ਸਿੰਘ ਹੁਤੇ ਤਪੀਏ ਜਪੀਏ ਸਿਦਕੀ
ਤਬ ਹੂ ਸਤ ਔਰ ਜਤ ਵਾਰੇ।
*ਬੀਰ ਬਿਸਾਲ, ਦਾਤਾਰ ਬਲੀ,*
*ਦਿਲ ਕੇ ਸੁਚੇ ਸਾਫ਼ ਔ ਭੋਲੇ ਭੰਡਾਰੇ।*
*ਯਹੀ ਲਾਇਕੀ ਖਾਲਸੇ ਮਾਹਿ।*
*ਲੜਨ ਮਰਨ ਮੈ ਰਹੇ ਅਗਾਹਿ।*
*ਔਰ ਪਰਸ਼ਾਦ ਵੰਡ ਕੇ ਖਾਹਿ।*

ਮਿਠਾ ਬੋਲਾ ਸਿਖੀ ਕਮਾਹਿ।
ਗੁਰਬਾਣੀ ਸਿਉ ਲਾਵੈ ਹੇਤਿ।
ਦਿਵਸ ਰੈਨ ਬਹੁ ਰਹੇ ਸੁਚੇਤ।
ਹਿੰਦੂ ਹੋਵੇ ਤਿਸ ਖਲਾਵੈ ਨਾਲ।
ਨੀਚ ਹੋਇ ਤਿਸ ਕਰੇ ਪ੍ਰਤਿਪਾਲ।

# 169. ਸੁਲਤਾਨ ਉਲ ਕੌਮ
## ਸਰਦਾਰ ਜੱਸਾ ਸਿੰਘ ਆਹਲੂਵਾਲੀਆ



ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਪੰਥ ਸੁਲਤਾਨ-ਉਲ-ਕੌਮ ਕਹਿ ਕੇ ਸਤਿਕਾਰ ਦੇਂਦਾ ਸੀ। ਅਗੋਂ ਉਹਨਾਂ ਦਾ ਵਤੀਰਾ ਵੀ ਪਾਤਸ਼ਾਹੀ ਵਾਲਾ ਹੀ ਸੀ। ਜੋ ਬਸਤ੍ਰ ਇਕ ਵਾਰੀ ਪਹਿਣ ਲੈਂਦੇ ਦੂਜੀ ਵਾਰੀ ਨ ਪਾਉਂਦੇ। ਉਹ ਲੋੜਵੰਦ ਨੂੰ ਦੇ ਦੇਂਦੇ।

ਉਨ੍ਹਾਂ ਦੀ ਬਹਾਦਰੀ, ਨੇਕੀ ਤੇ ਸਖਾਵਤ ਜਗ-ਪ੍ਰਸਿੱਧ ਸੀ। ਆਵਾਜ਼ ਗਰਜਵੀਂ ਸੀ। ਇਕ ਕੋਹ ਤੋਂ ਸੁਣੀ ਜਾ ਸਕਦੀ ਸੀ। ਸਖ਼ਤ ਜਾਨ ਸਨ। ਮਸਾਂ ਹੀ ਕੋਈ ਘੋੜਾ ਛੇ ਮਹੀਨੇ ਤੋਂ ਵੱਧ ਤੱਗਦਾ ਸੀ।

ਇਕ ਸੇਰ ਮੱਖਣ, ਪਾ ਮਿਸ਼ਰੀ ਤੇ ਅੱਧਾ ਬੱਕਰਾ ਇਕੋ ਸਮੇਂ ਖਾ ਹਜ਼ਮ ਕਰਨ ਦੀ ਸ਼ਕਤੀ ਸੀ।

**ਮਿਸਲ ਵਿਚ ਸ਼ਾਮਲ ਕੀਤੇ ਜਾਣ ਵਾਲੇ ਹਰ ਸਿੱਖ ਨੂੰ ਪਹਿਲਾਂ ਹਥੀਂ ਅੰਮ੍ਰਿਤ ਛਕਾਂਦੇ ਫਿਰ ਸ਼ਾਮਲ ਕਰਦੇ।**

ਬਾਣਾ ਸੁਰਮਈ, ਦੁਮਾਲਾ ਉੱਚਾ ਅਤੇ ਨਿਤਨੇਮ ਕਦੇ ਨ ਖੁੰਝਾਇਆ।

ਸਮਦ੍ਰਿਸ਼ਟੀ ਇਤਨੇ ਕਿ ਆਪਣੀ ਮਿਸਲ ਦੇ ਮੁਸਲਮਾਨ ਫ਼ੌਜੀਆਂ ਨੂੰ ਸਵੇਰੇ ਆਪੂੰ ਉਠਾਂਦੇ ਤੇ ਕਹਿੰਦੇ : **ਜਾਗੋ ! ਨਮਾਜ਼ ਅਦਾ ਕਰਨ ਦਾ ਵੇਲਾ ਹੋ ਗਿਆ।**

ਲੰਗਰ ਹਰ ਇਕ ਲਈ ਖੁਲ੍ਹਾ।

ਬੁਲਾਂਦੇ ਸਭ ਨੂੰ ਭਾਈ ਕਹਿ ਕੇ।

ਕੌਮ ਤਾਂ ਸੁਲਤਾਨ-ਉਲ-ਕੌਮ ਕਹਿੰਦੀ ਪਰ ਆਪਣੇ ਆਪ ਨੂੰ 'ਗੁਰੂ ਕਾ ਰਪਟੀਆ, ਪਹਿਰੂਆ ਜਾਂ ਟਹਿਲੂਆ' ਹੀ ਲਿਖਦੇ।

ਸਲੀਕਾ ਇਤਨਾ ਕਿ ਹਰ ਆਏ ਦਾ ਪੂਰਾ ਆਦਰ ਕਰਦੇ ਅਤੇ ਬਹੁਤੀ ਦੇਰ ਆਪਣੇ ਕੈਂਪ ਦੇ ਬਾਹਰ ਕਿਸੇ ਨੂੰ ਉਡੀਕਣ ਨ ਦੇਂਦੇ।

ਹਰ ਪ੍ਰਾਪਤੀ ਨੂੰ ਵਾਹਿਗੁਰੂ ਦੀ ਰਹਿਮਤ ਗਿਣਦੇ। ਜਦ ਅਬਦਾਲੀ ਦਾ ਨਿੱਜੀ ਸਵਾਰੀ ਵਾਲਾ ਹਾਥੀ ਇਨ੍ਹਾਂ ਦੇ ਕਬਜ਼ੇ ਆਇਆ ਤਾਂ ਆਪ ਜੀ ਨੇ ਉਸ ਦਾ ਨਾਂ **'ਅਕਾਲ ਬਖਸ਼'** ਰੱਖਿਆ।

## 170. ਸਰਦਾਰ ਜੱਸਾ ਸਿੰਘ ਰਾਮਗੜ੍ਹੀਆ



ਕਾਜ਼ੀ ਨੂਰ ਮੁਹੰਮਦ ਕਹਿੰਦਾ ਹੈ ਕਿ

'ਹਰ ਦੋ ਜਸਾ ਬਹਮ ਗਸ਼ਤਾ ਯਾਰ'

ਕੋਈ ਦੋਵਾਂ ਜੱਸਾ ਸਿੰਘਾਂ ਵਿਚ ਦੁਫਾੜ ਨ ਪਾ ਸਕਿਆ ਅਤੇ ਇਹ ਹੀ ਇਕ ਹੋਰ ਕਾਰਨ ਸੀ ਸਿੰਘਾਂ ਦੀ ਕਾਮਯਾਬੀ ਦਾ।

ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸੂਰਮੇ ਇਤਨੇ ਕਿ ਆਪਣੀ ਤਲਵਾਰ ਨਾਲ ਕਿਤਨੇ ਹੀ ਸ਼ੇਰ ਮਾਰੇ। ਸੱਪ ਦੇ ਡੰਗੇ ਨੂੰ ਕੁਝ ਗਿਣਦੇ ਹੀ ਨਹੀਂ ਸਨ। ਕਹਿੰਦੇ : ਜ਼ਹਿਰ ਕਾਇਰ ਨੂੰ ਚੜ੍ਹਦਾ ਹੈ।

ਰਖਿਅਕ ਇਤਨੇ ਕਿ ਤੁਸ਼ਾਮ (ਹਿਸਾਰ) ਦੇ ਇਕ ਬ੍ਰਾਹਮਣ ਨੇ ਜਦ ਆ ਫਰਯਾਦ ਕੀਤੀ ਕਿ ਉਸ ਦੀ ਨਵ-ਵਿਆਹੀ ਲੜਕੀ ਨੂੰ ਹਾਕਮ ਉਠਾ ਕੇ ਲੈ ਗਿਆ ਹੈ ਤਾਂ ਇਕੱਲੇ ਛੁਡਾਉਣ ਲਈ ਉਠ ਖੜ੍ਹੇ ਹੋਏ।

## 171. ਲਲਕਾਰ ਦਾ ਜਵਾਬ ਖਾਲਸਾ ਜ਼ਰੂਰ ਦੇਂਦਾ ਹੈ



ਭੰਗੀ ਮਿਸਲ ਦੇ ਭਾਈ ਹਕੀਕਤ ਸਿੰਘ ਜੀ ਭੰਗੀ ਬਾਹਰ ਵਿਹੜੇ ਵਿਚ ਮੰਜੇ ਤੇ ਪਏ ਬਿਸਰਾਮ ਪਏ ਕਰਦੇ ਸਨ ਕਿ ਬੱਦਲ ਗਰਜਿਆ। ਆਪ ਜੀ ਨੇ ਆਕਾਸ਼ ਵਲ ਬੰਦੂਕ ਕਰ ਫ਼ਾਇਰ ਚਾ ਕੀਤਾ।

ਫ਼ਾਇਰ ਦੀ ਆਵਾਜ਼ ਸੁਣ ਕੇ ਜਥੇ ਦੇ ਸਿੰਘ ਦੌੜਦੇ ਆਏ ਅਤੇ ਪੁੱਛਿਆ : ਇਹ ਫ਼ਾਇਰ ਕਾਸ ਲਈ ਕੀਤਾ ?

ਭਾਈ ਹਕੀਕਤ ਸਿੰਘ ਜੀ ਨੇ ਕਹਿਆ :

ਬੱਦਲ ਗਰਜਿਆ ਸੀ। ਖਾਲਸਾ ਵੰਗਾਰ ਦਾ ਜਵਾਬ ਨ ਦੇਵੇ ਤਾਂ ਖਾਲਸਾ ਕਾਹਦਾ।

## ੧੧. ਪਹਿਲਾ ਵਾਕ



ਜਦ ਪਹਿਲਾਂ ਤਿਆਰ ਕੀਤੀ ਮੰਜੀ ਸਾਹਿਬ ਤੇ ਬਾਬਾ ਬੁੱਢਾ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਟਿਕਾ ਦਿਤੀ ਤਾਂ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਫਰਮਾਇਆ :

ਬੁਢਾ ਸਾਹਿਬ ਖੋਲਹੁ ਅਬ ਗ੍ਰੰਥ।
ਲੇਹੁ ਆਵਾਜ਼ (ਹੁਕਮ) ਸੁਨਹਿ ਸਭ ਪੰਥ।
ਅਦਬ ਸੰਗ ਤਬ ਗ੍ਰੰਥ ਸੇ ਖੋਲ੍ਹਾ।
ਲੈ ਆਵਾਜ਼ ਬੁਢਾ ਮੁਖ ਬੋਲਾ।
ਵਿਚ ਕਰਤਾ ਪੁਰਖ ਖਲੋਆ।
ਵਾਲੁ ਨ ਵਿੰਗਾ ਹੋਇਆ।

ਯਾਦ ਰੱਖੇ ਸਭ ਲੋਕਾਈ ਤੇ ਚੇਤਾ ਰਵ੍ਹੇ ਪੰਥ ਨੂੰ ਕਿ ਲੱਖ ਹਨੇਰੀਆਂ ਝੁੱਲਣ, ਪੰਥ ਦਾ ਵਾਲ ਕੋਈ ਵਿੰਗਾ ਨਹੀਂ ਕਰ ਸਕਦਾ।

ਕਲਗੀਧਰ ਨੇ ਵੀ ਜ਼ਫਰਨਾਮਾ ਵਿਚ ਔਰੰਗਜ਼ੇਬ ਨੂੰ ਇਹ ਹੀ ਲਿਖਿਆ ਸੀ: ਤੂੰ ਲੱਖ ਜਤਨ ਕੀਤੇ ਔਰੰਗਜ਼ੇਬ ਪਰ ਦੇਖ ਅਲਾਹ ਦੀ ਮਿਹਰ ਦਾ ਪ੍ਰਤੱਖ ਨਜ਼ਾਰਾ ਕਿ ਤੇਰੀਆਂ ਭੇਜੀਆਂ ਦਸ ਲੱਖ ਫ਼ੌਜਾਂ ਨੇ ਮੈਨੂੰ ਘੇਰ ਲਿਆ ਪਰ ਨਾਂਹ ਮੇਰੇ ਤਨ ਤੇ ਰਤਾ ਭਰ ਝਰੀਟ ਆਈ ਅਤੇ ਨਾਂਹ ਹੀ ਵਾਲ ਵਿੰਗਾ ਹੋਆ।

*ਨ ਪੇਚੀਦ ਮੂਏ*
*ਨ ਰੰਜੀਦਾ ਤਨ।*

## 173. ਸਰਦਾਰ ਤਾਰਾ ਸਿੰਘ ਘੈਬਾ

ਡੱਲੇਵਾਲੀਆ ਮਿਸਲ ਦੇ ਸਰਦਾਰ ਤਾਰਾ ਸਿੰਘ ਘੈਬਾ ਨੂੰ 'ਘੈਬਾ' ਇਸ ਲਈ ਕਹਿੰਦੇ ਸਨ ਕਿ ਉਹ ਕਮਾਲ ਜੁਰਅਤ ਤੇ ਅਕਲ ਦਾ ਮਾਲਕ ਸੀ। ਘੈਬਾ ਦੇ ਅਰਥ ਅਸਚਰਜ ਜਾਂ ਵੰਡਰਫੁਲ (WONDERFUL) ਹਨ। ਪਿੰਡ ਨਦੀ ਕਿਨਾਰੇ ਸੀ। ਘਾਹ ਨਦੀਓਂ ਪਾਰ ਸੀ। ਐਸਾ ਰੱਸਿਆਂ ਦਾ ਪੁਲ ਬਣਾਇਆ ਕਿ ਰੋਜ਼ ਭੇਡਾਂ ਨੂੰ ਚਾਰਨ ਲਈ ਪੁਲ ਤੋਂ ਪਾਰ ਲੈ ਜਾਂਦੇ ਅਤੇ ਸੁਰੱਖਿਅਤ ਵਾਪਸ ਵੀ ਲੈ ਆਂਦੇ। ਇਸ ਸੁਘੜਤਾ, ਸੋਚ, ਸਿਆਣਪ ਤੇ ਦਲੇਰੀ ਕਾਰਨ ਨਾਂ ਘੈਬਾ ਪਿਆ।

## 174. ਸਰਦਾਰ ਬਘੇਲ ਸਿੰਘ ਕਰੋੜਸਿੰਘੀਆ



ਭਾਈ ਰਤਨ ਸਿੰਘ ਜੀ ਨੇ ਸਰਦਾਰ ਬਘੇਲ ਸਿੰਘ ਜੀ ਬਾਰੇ ਲਿਖਿਆ ਹੈ ਕਿ

'ਅਤਿ ਸੂਰੇ ਅਰ ਬਡੇ ਦਾਨਾਉ।
ਫਤੇਦਾਰ ਅਤਿ ਭਲੇ ਸੁਭਾਉ।'

23 ਅਗਸਤ ਵਾਲੇ ਦਿਨ ਸੰਨ 1787 ਨੂੰ ਜਦ ਉਨ੍ਹਾਂ ਦਿੱਲੀ ਤੇ ਕਬਜ਼ਾ ਕੀਤਾ ਤੇ ਗੁਰਦੁਆਰਾ ਸੀਸ ਗੰਜ, ਰਕਾਬ ਗੰਜ, ਬੰਗਲਾ ਸਾਹਿਬ ਤੇ ਹੋਰ ਗੁਰਦੁਆਰਿਆਂ ਦੀ ਭਾਲ, ਸੰਭਾਲ, ਉਸਾਰੀ ਤੇ ਸੇਵਾ ਕੀਤੀ ਤਾਂ ਬਾਦਸ਼ਾਹ ਸ਼ਾਹ ਆਲਮ ਨੇ ਖ਼ਾਹਿਸ਼ ਪ੍ਰਗਟ ਕੀਤੀ ਕਿ ਉਹ ਜਥੇਦਾਰ ਜੀ ਨਾਲ ਮਿਲਣਾ ਲੋਚਦਾ ਹੈ।

ਸਰਦਾਰ ਬਘੇਲ ਸਿੰਘ ਨੇ ਕਿਹਾ :

''ਸਾਡੀ ਮੁਲਾਕਾਤ ਉਸ ਨਾਲ ਕਿਵੇਂ ਹੋ ਸਕਦੀ ਹੈ। ਸ਼ਾਹ ਨੂੰ ਮਿਲਣਾ ਹੋਵੇ ਤਾਂ ਕਹਿੰਦੇ ਹਨ ਕਿ ਦਸਤੂਰ ਹੈ ਕਿ ਹੱਥ ਜੋੜ ਕੇ ਮਿਲੋ, ਝੁਕ ਝੁਕ ਸਲਾਮਾਂ ਕਰੋ। ਸ਼ਸਤ੍ਰ ਕੋ ਸਾਥ ਨਾ ਲੈ ਜਾਓ। ਸਾਨੂੰ ਆਗਿਆ ਹੈ ਕਿ ਸ਼ਸਤ੍ਰ ਬਿਨਾਂ ਰਹਿਣਾ ਨਹੀਂ। ਇਹ ਵੀ ਸੁਣਿਆ ਹੈ ਕਿ ਬਾਦਸ਼ਾਹ ਹੱਥ ਚੁੱਕ ਅਸੀਸ ਦੇਂਦਾ ਹੈ ਅਤੇ ਇਸ ਨੂੰ ਅਸੀਂ ਧ੍ਰਿਕਾਰ ਗਿਣਦੇ ਹਾਂ।''

ਬਾਦਸ਼ਾਹ ਨੇ ਜਦ ਸੁਣਿਆ ਤਾਂ ਕਹਿਲਾ ਭੇਜਿਆ :

''ਜਿਵੇਂ ਮਰਜ਼ੀ ਆਓ। ਮੁਲਾਕਾਤ ਜ਼ਰੂਰ ਹੋਵੇ।''

ਬੜਾ ਵਚਿਤ੍ਰ ਦ੍ਰਿਸ਼ ਸੀ ਜਦ ਜਥੇਦਾਰ ਜੀ ਲਾਲ ਕਿਲ੍ਹੇ ਵਲ ਫ਼ੌਜਾਂ ਸਮੇਤ ਬਾਦਸ਼ਾਹ ਨਾਲ ਮੁਲਾਕਾਤ ਕਰਨ ਹਿਤ ਗਏ।

ਅੱਗੇ ਅੱਗੇ ਨਕੀਬ : 'ਖ਼ਾਲਸਾ ਜੀਉ ਆ ਰਹੇ ਹਨ' ਬੋਲੀ ਜਾਂਦਾ ਸੀ।

ਕਿਲ੍ਹੇ ਪਾਸ ਜਦ ਪੁੱਜੇ ਤਾਂ ਵੱਡਾ ਵਜ਼ੀਰ-ਇ-ਆਜ਼ਮ ਸਵਾਗਤ ਕਰਨ ਆਇਆ।

'ਵਜ਼ੀਰ ਸੁ ਅਗਾਯੋ ਸ਼ਾਹ ਘਲਯੋ,
ਇਸਤਕਬਾਲ ਕਰਨ ਖ਼ਾਸ।'

ਹਾਥੀ ਤੋਂ ਉਤਰ ਸਰਦਾਰ ਬਘੇਲ ਸਿੰਘ ਜੀ ਘੋੜੇ ਤੇ ਸਵਾਰ ਹੋ ਗਏ।

*ਚੜ੍ਹੇ ਚੜ੍ਹਾਏ ਵੜੇ ਮਧ ਕਿਲ੍ਹੇ।*

ਅੱਗੇ ਸਾਰੇ ਵਜ਼ੀਰ ਕਤਾਰ ਵਿਚ 'ਜੀਅ ਆਇਆਂ' ਕਹਿਣ ਲਈ ਖੜ੍ਹੇ ਸਨ। ਜਥੇਦਾਰ ਦੂਲਚਾ ਸਿੰਘ ਤੇ ਭਾਈ ਸਦਾ ਸਿੰਘ ਜੀ ਵੀ ਨਾਲ ਸਨ।

ਦਰਬਾਰ ਵਿਚ ਪੁੱਜਦੇ ਹੀ ਜਥੇਦਾਰ ਜੀ ਨੇ ਗੱਜ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ' ਬੁਲਾਈ, ਅਤੇ ਹੋਰਨਾਂ ਨੇ ਮੋੜਵੀਂ ਫਤਹਿ ਬੁਲਾਈ। ਕੁਰਸੀ ਸ਼ਾਹ ਆਲਮ ਨੇ ਨਾਲ ਲਗਵਾਈ ਪਰ ਬਘੇਲ ਸਿੰਘ ਨੇ ਸਾਹਮਣੇ ਡਾਹੁਣ ਲਈ ਕਿਹਾ। ਬਾਕੀ ਸਰਦਾਰਾਂ ਨੂੰ ਵੀ ਮਾਨਯੋਗ ਥਾਂ 'ਤੇ ਕੁਰਸੀਆਂ ਦਿਤੀਆਂ।

ਸ਼ਾਹ ਤੇ ਜਥੇਦਾਰ ਜੀ ਇਵੇਂ ਗੱਲਾਂ ਕਰ ਰਹੇ ਸਨ ਜਿਵੇਂ ਚਿਰਾਂ ਤੋਂ ਜਾਣੂੰ ਹੋਣ। ਕਿਤਨੀ ਦੇਰ ਵਾਰਤਾਲਾਪ ਹੁੰਦਾ ਰਹਿਆ। ਪਿਛੋਂ ਸ਼ਾਹ ਨੇ ਵਜ਼ੀਰਾਂ ਨੂੰ ਕਹਿਆ : ਇਹ ਗੱਲ ਤਾਂ ਕਿਸੇ ਫਜ਼ੂਲ ਉਡਾਈ ਲਗਦੀ ਹੈ ਕਿ ਸਿੰਘ ਲੁਟੇਰੇ ਹਨ। ਲੁਟੇਰੇ ਵਾਲੀ ਗੱਲ ਤਾਂ ਕਿਸੇ ਇਕ ਵਿਚ ਵੀ ਨਹੀਂ ਦੇਖੀ।

ਵਾਰਤਾਲਾਪ ਸਮੇਂ ਬਾਦਸ਼ਾਹ ਨੇ ਪੁੱਛਿਆ ਕਿ ਸਿੰਘਾਂ ਦੇ ਇਤਨੇ ਵੱਖ ਵੱਖ ਜਥੇ ਹਨ, ਝਗੜੇ ਵੀ ਹੁੰਦੇ ਹਨ ਪਰ ਇਹ ਇਕੱਠੇ ਕਿਵੇਂ ਹੋ ਜਾਂਦੇ ਹਨ।

ਸਰਦਾਰ ਬਘੇਲ ਸਿੰਘ ਨੇ ਕਿਹਾ : ਰਾਵਾਂ ਦਾ ਅੱਡਰਾਪਣ ਹੋਣਾ ਸੁਭਾਵਕ ਗੱਲ ਹੈ। ਸਿੰਘ ਭਾਵੇਂ ਕਿਤਨੇ ਵੀ ਜਥੇ ਬਣਾ ਕੇ ਰਹਿਣ ਫਿਰ ਵੀ ਉਹ ਖਾਲਸਾ ਹੈ ਅਤੇ ਦੁਸ਼ਮਣ ਦੇ ਟਾਕਰੇ ਲਈ ਇਕ ਹੈ।

''ਘਰ ਵਿਚ ਅੱਡ ਅੱਡ ਹੋ ਸਕਦੇ ਹਨ ਪਰ ਜਦ ਕੌਮ ਦਾ ਸਵਾਲ ਆਵੇ ਤਦ ਇਹ ਅੱਡਰਾਪਣ ਭੁੱਲ ਕੇ ਇਕ ਦੂਜੇ ਨਾਲੋਂ ਅੱਗੇ ਵਧ ਕੇ ਜਾਨ ਦੇਣ ਨੂੰ ਤਯਾਰ ਹਨ। ਸ਼ਾਹ ਆਲਮ ਨੇ ਹਾਥੀ, ਸੋਨੇ ਦੀ ਇਕ ਜੰਜੀਰ, ਪੰਜ ਘੋੜੇ ਤੇ ਹੋਰ ਕੀਮਤੀ ਤੁਹਫ਼ੇ ਦੇ ਕੇ ਜਥੇਦਾਰ ਜੀ ਨੂੰ ਵਿਦਾ ਕੀਤਾ।

## 175. ਦਿੱਲੀ ਸਿੰਘਾਂ ਜਿੱਤੀ ਪੰਦਰਾਂ ਵਾਰੀ



ਸੰਨ 1737 ਤੋਂ 1788 ਇਕਵੰਜਾ ਸਾਲਾਂ ਦੇ ਅਰਸੇ ਵਿਚ ਦਿੱਲੀ ਬਵੰਜਾ ਵਾਰੀ ਲੁੱਟੀ, ਲਿਤਾੜੀ ਤੇ ਉਜਾੜੀ ਗਈ।

ਪੰਦਰਾਂ ਵਾਰੀ ਤਾਂ ਖਾਲਸਾ ਜੀ ਨੇ ਹੀ ਆਪਣੇ ਘੋੜਿਆਂ ਦੇ ਸੁੰਮਾਂ ਹੇਠ ਲਿਤਾੜੀ।

ਪਹਿਲੀ ਵਾਰੀ ਜਨਵਰੀ ਸੰਨ 1765 ਵਿੱਚ ਨਜੀਬ ਉਦ-ਦੌਲਾ ਨੂੰ ਹਰਾ ਕੇ ਸੂਰਜ ਮੱਲ ਦੇ ਪੁੱਤਰ ਜਵਾਹਰ ਸਿੰਘ ਦੀ ਮਦਦ ਕੀਤੀ।

| | | |
|---|---|---|
| ਦੂਜੀ ਵਾਰੀ | : | 17 ਅਪ੍ਰੈਲ, 1766 |
| ਤੀਜੀ ਵਾਰੀ | : | ਜਨਵਰੀ, 1770 |
| ਚੌਥੀ ਵਾਰੀ | : | ਫਰਵਰੀ, 1770 |
| ਪੰਜਵੀਂ ਵਾਰੀ | : | 18 ਜਨਵਰੀ, 1774 |

.....ਖਿਡਾਵੇ ਰਾਹੀਂ ਦਹੀ ਵਿਚ ਜ਼ਹਿਰ ਰਲਾ ਦੇਣ ਦੀ ਕੋਸ਼ਿਸ਼।

......ਸਪੇਰੇ ਰਾਹੀਂ ਤਮਾਸ਼ਾ ਰੋਕ ਉਡਨੇ ਸੱਪ ਦਾ ਛੱਡਣਾ।

.....ਹਾਣੀ ਨੰਦ ਚੰਦ ਰਾਹੀਂ ਜ਼ਹਿਰ ਰਲੀ ਮਿਠਾਈ ਖਵਾਲਣ ਦੀ ਸਾਜ਼ਸ਼।

......ਤਾਪ ਦਾ ਚੜ੍ਹਨਾ।

......ਸੀਤਲਾ ਦਾ ਹਮਲਾ।

......ਗੁਰੂ ਅਰਜਨ ਦੇਵ ਜੀ ਦੀ ਬਾਲ ਉਮਰੇ ਹੀ ਗੁਰੂ ਪਿਤਾ ਦੀ ਸ਼ਹਾਦਤ।

.....ਗਵਾਲੀਅਰ ਵਿਚ ਕੈਦ।

... ਅੰਮ੍ਰਿਤਸਰ ਤੇ ਅਚਾਨ-ਚਕ (ਬੇਟੀ ਵੀਰੋ ਦੀ ਸ਼ਾਦੀ ਸਮੇਂ) ਮੁਖਲਿਸ ਖ਼ਾਨ ਦਾ ਚੜ੍ਹ ਆਉਣਾ।

... ਚੰਦੂ ਦੇ ਪੁੱਤਰ ਕਰਮ ਚੰਦ, ਘੇਰੜ ਦੇ ਬੇਟੇ ਰਤਨ ਚੰਦ ਤੇ ਜਲੰਧਰ ਦੇ ਨਵਾਬ ਅਬਦੁੱਲਾ ਦਾ ਸਾਂਝਾ ਹਮਲਾ।

.....ਅਕਾਲ ਚਲਾਣਾ ਬੇਟੇ ਅਟਲ ਰਾਇ ਦਾ।

.....ਪਤਨੀ ਦਮੋਦਰੀ, ਸਾਂਢੂ ਸਾਈਂ ਦਾਸ, ਸਾਲੀ ਰਾਮੋ ਜੀ, ਸਹੁਰਾ ਨਾਰਾਇਣ ਦਾਸ, ਸੱਸ ਦਯਾ ਕੌਰ ਜੀ ਦਾ ਇਕੋ ਸਮੇਂ ਅਕਾਲ ਚਲਾਣਾ।

.....ਲਲਾ ਬੇਗ ਦੀ ਗੁਰਸਰ ਤੇ ਚੜ੍ਹਾਈ।

.....ਪੈਂਦੇ ਖ਼ਾਨ ਦੀ ਗ਼ਦਾਰੀ ਤੇ ਕਰਤਾਰਪੁਰ ਤੇ ਹਮਲਾ।

.....ਮਾਤਾ ਗੰਗਾ, ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦਾ ਅਕਾਲ ਚਲਾਣਾ।

## 176. ਜੋਧਾ

ਅਟਕ ਦਰਿਆ ਕਿਨਾਰੇ ਖੜ੍ਹੇ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਹਰੀ ਸਿੰਘ ਨਲਵਾ ਕੋਲੋਂ ਪੁੱਛਿਆ : ਕਿਤਨੀ ਦੂਰ ਹੈ ਇਥੋਂ ਪਿਸ਼ਾਵਰ ?

ਨਲਵਾ ਸਰਦਾਰ ਨੇ ਕਿਹਾ : ਇਕ ਫਰਲਾਂਗ।

'ਕਿਤਨੀ ਲੰਮੀ ਹੁੰਦੀ ਹੈ ਫਰਲਾਂਗ' : ਮਹਾਰਾਜ ਦਾ ਫਿਰ ਪੁੱਛਣਾ ਸੀ।

ਹਰੀ ਸਿੰਘ ਨਲਵਾ ਨੇ ਕਿਹਾ : 'ਪੰਜਾਬ ਵਿਚ ਇਕ ਵੱਟਾ ਸੁੱਟਣ ਦੀ ਦੂਰੀ ਅਤੇ ਅਫਗਾਨਿਸਤਾਨ ਵਿਚ ਫਰਲਾਂਗ ਮੁੱਕਣ ਤੇ ਨਹੀਂ ਆਂਦੀ।'

'ਕੀ ਅਸੀਂ ਪੰਜਾਬ ਵਿਚ ਹਾਂ ਜਾਂ ਅਫਗਾਨਿਸਤਾਨ ਵਿਚ' ਮਹਾਰਾਜੇ ਦਾ ਅਗਲਾ ਸਵਾਲ ਸੀ।

'ਜਿਥੇ ਤੁਸੀਂ ਪੈਰ ਪਾਓ ਉਹ ਪੰਜਾਬ ਹੋ ਜਾਂਦਾ ਹੈ।' ਨਲਵੇ ਨੇ ਮਹਾਰਾਜਾ ਵਲ ਦੇਖ ਕੇ ਕਹਿਆ।

ਨਵੰਬਰ ਦੀ 16 ਸੰਨ 1818 ਨੂੰ ਮਹਾਰਾਜਾ ਰਣਜੀਤ ਸਿੰਘ ਹਰੀ ਸਿੰਘ ਨਲਵਾ ਨਾਲ ਪਿਸ਼ਾਵਰ ਦੀਆਂ ਗਲੀਆਂ ਵਿਚ ਇੰਜ ਫਿਰ ਰਹਿਆ ਸੀ ਜਿਵੇਂ ਸ਼ੁਕਰਚੱਕ ਪਿੰਡ ਦੀ ਗਲੀ ਹੋਵੇ।

**ਛੋਟੀ ਜਿਹੀ ਮਿਸਲ ਦੇ ਸਰਦਾਰ ਵਜੋਂ ਉਠ ਕੇ ਇਕ ਲੱਖ ਚਾਲੀ ਹਜ਼ਾਰ ਮੁਰੱਬਾ ਗਜ਼ ਤੇ ਖਾਲਸੇ ਦਾ ਝੰਡਾ ਝੁਲਾਉਣਾ ਰਣਜੀਤ ਸਿੰਘ ਵਰਗੇ ਜੋਧੇ ਦਾ ਹੀ ਕੰਮ ਸੀ।**

## 177. ਸ਼ਰਧਾਵਾਨ ਸਿੱਖ

'ਰਾਜ ਅਭਿਮਾਨ' ਮਹਾਰਾਜਾ ਰਣਜੀਤ ਸਿੰਘ ਦੇ ਨੇੜੇ ਨ ਆਇਆ।

ਸਾਰੀ ਉਮਰ ਤਖ਼ਤ ਲਗਾ ਕੇ ਨ ਬੈਠਾ।

ਕਮਰ-ਕੱਸਾ ਨ ਉਤਾਰਿਆ।

ਮੋਹਰ ਤੇ ਸਿੱਕਿਆਂ ਤੇ 'ਅਕਾਲ ਸਹਾਇ' ਦੇ ਸ਼ਬਦ ਉਕਰਵਾਏ। ਹਰ ਵੈਸਾਖੀ ਨੂੰ ਸ੍ਰੀ ਕੇਸਗੜ੍ਹ (ਅਨੰਦਪੁਰ ਸਾਹਿਬ) ਜਾ ਹੱਥ ਜੋੜ ਅਰਦਾਸ ਕਰਦਾ ਕਿ ਸਭ ਤੇਰੀਆਂ ਰਹਿਮਤਾਂ ਹਨ ਕਲਗੀ ਵਾਲਿਆ, ਨਹੀਂ ਤਾਂ ਇਸ ਨੀਚ ਕਉ ਕਉਨ ਜਾਣੈ।

ਸ੍ਰੀ ਹਰਿਮੰਦਰ ਸਾਹਿਬ ਦੀ ਸੰਗ ਸਫ਼ੈਦ ਤੇ ਸਵਰਨ ਦੀ ਸੇਵਾ ਕਰਾਉਣ ਉਪ੍ਰੰਤ 'ਸੇਵਾ ਕਰਾਈ' ਨਾਂਹ ਲਿਖਵਾ ਕੇ '**ਗੁਰੂ ਰਾਮਦਾਸ ਨੇ ਮੇਹਰ ਕਰ ਸੇਵਾ ਕਰਵਾਈ**' ਉਕਰਵਾਇਆ।

ਭਾਈ ਦੁਖ ਭੰਜਨ ਜੀ ਨੇ ਜਦ ਰਣਜੀਤ ਸਿੰਘ ਕੋਲੋਂ ਭੇਟਾਵਾਂ ਲੈਣ ਤੋਂ ਇਨਕਾਰ ਕਰ ਦਿਤਾ ਕਿ ਜਪੁਜੀ ਕੰਠ ਨਹੀਂ ਤਾਂ ਸਾਰਾ ਧਿਆਨ ਲਗਾ ਕੇ ਨ ਸਿਰਫ਼ ਜਪੁਜੀ ਕੰਠ ਕੀਤੀ ਸਗੋਂ ਜਾਪ ਸਾਹਿਬ ਹੀ ਨਹੀਂ, ਸਾਰਾ ਦਸਮ ਗ੍ਰੰਥ ਹੀ ਜ਼ਬਾਨੀ ਯਾਦ ਕਰ ਲਿਆ।

ਗੁਰਦੁਆਰਿਆਂ ਨੂੰ ਆਰਥਿਕ ਪੱਖੋਂ ਸੁਤੰਤਰ ਕਰਨ ਲਈ ਹਰ ਗੁਰਦੁਆਰੇ ਨਾਲ ਜਾਗੀਰ ਲਗਾਈ।

ਸਾਰੇ ਰਾਜ ਰਣਜੀਤ ਸਿੰਘ ਨੇ ਢੰਡੋਰਾ ਪਿਟਵਾਇਆ ਕਿ ਕੋਈ ਐਸਾ ਭਾਗਾਂ ਵਾਲਾ ਮਨੁੱਖ ਹੈ ਜਿਸ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਹਨ ਤਾਂ ਪਤਾ ਭੇਜੇ। ਜਦ ਇਕ ਸੌ ਛੱਬੀ ਸਾਲ ਦੇ ਬਜ਼ੁਰਗ ਨੇ ਆ ਇਤਲਾਹ ਦਿਤੀ ਕਿ ਉਸ ਨੇ ਕਲਗੀਆਂ ਵਾਲੇ ਦੇ ਦਰਸ਼ਨ ਹੀ ਨਹੀਂ ਕੀਤੇ ਚਰਨ ਬੋਸੀ ਵੀ ਕੀਤੀ ਹੈ ਤਾਂ ਉਠ ਕੇ ਅਗੋਂ ਲੈਣ ਗਿਆ, ਚਰਨ ਚੁੰਮ ਕੇ, ਉਸ ਦੇ ਖ਼ਾਨਦਾਨ ਨਾਲ ਜਾਗੀਰ ਲਗਵਾਈ।

ਚੰਬੇ ਦੀ ਜਿੱਤ ਵੇਲੇ ਜਦ ਪਤਾ ਲੱਗਾ ਕਿ ਉਥੇ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਚਿਤ੍ਰ ਹੈ ਜੋ ਰਾਣੀ ਪਦਮਨੀ ਨੇ ਉਚੇਚਾ ਬਣਵਾਇਆ ਸੀ ਤਾਂ ਕੁਝ ਚਿਰ ਲਈ ਅੰਮ੍ਰਿਤਸਰ ਮੰਗਵਾ ਕੇ ਸ੍ਰੀ ਦਰਬਾਰ ਸਾਹਿਬ ਦੀ ਅਜਾਇਬ ਘਰ ਵਾਲੀ ਬਾਹੀ ਦੀ ਦੂਜੀ ਮੰਜ਼ਿਲ ਦੀਆਂ ਪੌੜੀਆਂ ਦੀ ਇਕ ਦੀਵਾਰ ਤੇ ਬਣਵਾਇਆ ਤਾਂ ਕਿ ਜੁਗਾਂ ਤਕ ਸੁਰੱਖਿਅਤ ਰਵ੍ਹੇ।

ਅਕਾਲ ਤਖ਼ਤ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਦੀ ਸੁਣਾਈ ਸੌ ਕੋੜੇ ਖਾਣ ਦੀ ਤਨਖਾਹ ਖਿੜੇ ਮੱਥੇ ਸਵੀਕਾਰ ਕੀਤੀ। ਹੁਕਮ ਦਿਤਾ ਸੀ ਜਥੇਦਾਰ ਨੇ ਕਿ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਜੋ ਅੰਮ੍ਰਿਤ ਵੇਲੇ ਸਭ ਤੋਂ ਪਹਿਲਾ ਪ੍ਰਾਣੀ ਆਵੇ ਉਹ ਹੀ ਕੋੜੇ ਮਾਰੇ। ਇਹ ਵੱਖਰੀ ਗੱਲ ਹੈ ਕਿ ਜਥੇਦਾਰ ਨੇ ਪਿਛੋਂ ਤਨਖ਼ਾਹ ਮੁਆਫ਼ ਕਰ ਦਿਤੀ, ਜਦ ਕੋੜੇ ਮਾਰਨ ਵਾਲੇ ਦੇ ਹੱਥਾਂ ਨੂੰ ਕੰਬਦੇ ਦੇਖਿਆ।

ਸਮਦ੍ਰਿਸ਼ਟੀ ਇਤਨੀ ਕਿ ਕੁਰਾਨ ਮਜੀਦ ਦੇ ਕਲਮੀ ਨੁਸਖ਼ੇ ਦਾ ਕਾਤਬ ਵਲੋਂ ਦਸ ਹਜ਼ਾਰ ਰੁਪਏ ਮੁੱਲ ਪਾਉਣ ਤੇ ਉਸੇ ਵੇਲੇ ਦੇ ਦਿਤਾ ਤੇ ਆਦਰ ਨਾਲ ਫ਼ਕੀਰ-ਅਜ਼ੀਜ਼-ਉਦ ਦੀਨ ਨੂੰ ਦਿੱਤਾ।

ਚਾਲੀ ਸਾਲ ਦੇ ਰਾਜ ਵਿਚ ਨਾ ਕੋਈ ਫ਼ਿਰਕੂ ਫ਼ਸਾਦ, ਨਾ ਹੀ ਕਿਸੇ ਨੂੰ ਮੌਤ ਦੀ ਸਜ਼ਾ, ਨਾ ਕੋਈ ਬੋਲੀ ਦਾ ਝਗੜਾ ਤੇ ਨਾ ਕਿਸੇ ਨੇ ਦੂਜੇ ਦਾ ਹੱਕ ਦਬਾਇਆ।

*'ਸਭ ਕਉ ਮੀਤ ਹਮ ਆਪਨ ਕੀਨਾ,*
*ਹਮ ਸਭਨਾ ਕੇ ਸਾਜਨ'॥*

ਦਾ ਜੀਂਦਾ-ਜਾਗਦਾ ਟੀਕਾ ਸੀ ਰਣਜੀਤ ਸਿੰਘ।

## 178. ਦਰਦਵੰਦ ਤੇ ਲੰਮੀ ਨਦਰ ਵਾਲਾ



ਜਦ (1799-1839) ਇੰਗਲੈਂਡ ਵਿਚ 132 ਜੁਰਮਾਂ ਦੀ ਸਜ਼ਾ ਮੌਤ ਸੀ, ਉਸ ਸਮੇਂ ਖਾਲਸਾ ਜੀ ਦੇ ਰਾਜ ਦੇ ਦੌਰਾਨ ਕਿਸੇ ਇਕ ਨੂੰ ਵੀ ਫਾਂਸੀ ਦੀ ਸਜ਼ਾ ਨਾ ਸੁਣਾਈ ਗਈ।

ਹੁਕਮ ਦੇ ਰੱਖਿਆ ਸੀ ਕਿ ਰਾਜ ਭਰ ਵਿਚ ਨਿਮਾਣੀ ਚਿੜੀ, ਬੋਲਦੇ ਤੋਤੇ, ਤੈਰਦੀ ਬਤਖ਼ ਅਤੇ ਗਾਂਦੀ ਕੋਇਲ ਨੂੰ ਕੋਈ ਨ ਮਾਰੇ। ਜਦ ਪਤਾ ਲੱਗਾ ਕਿ ਇਕ ਫ਼ੌਜੀ ਜਰਨੈਲ ਨੇ ਕੋਇਲ ਨੂੰ ਗੋਲੀ ਮਾਰੀ ਹੈ ਤਾਂ ਭਰੇ ਦਰਬਾਰ ਵਿਚ ਸਖ਼ਤ ਸਜ਼ਾ ਸੁਣਾਈ।

ਪਿਸ਼ਾਵਰ ਦੀ ਜਿੱਤ ਵੇਲੇ ਉੱਚੇ ਖਲੋ ਕੇ ਐਲਾਨ ਕੀਤਾ ਕਿ ਕਿਸੇ ਖ਼ਾਨਗਾਹ ਤੇ ਕਬਜ਼ਾ ਨ ਕੀਤਾ ਜਾਏ, ਮਸੀਤ ਨੂੰ ਝਰੀਟ ਤੱਕ ਨਾ ਆਵੇ, ਕਿਸੇ ਔਰਤ ਵਲ ਕੋਈ ਛੋਜੀ ਮੰਦੀ ਨਜ਼ਰ ਕਰਕੇ ਨ ਤੱਕੇ ਅਤੇ ਕਿਸੇ ਦੇ ਖੇਤ ਨ ਉਜਾੜੇ ਜਾਣ। ਇਹ ਪਹਿਲੀ ਵਾਰੀ ਦੁਨੀਆ ਨੇ ਤੱਕਿਆ ਸੀ ਕਿ ਮਸੀਤਾਂ ਦੇ ਮੁੱਲਾਂ ਨੇ ਰਣਜੀਤ ਸਿੰਘ ਦੇ ਨਾਂ ਦਾ ਖ਼ੁਤਬਾ ਪੜ੍ਹ ਦੁਆ ਮੰਗੀ ਸੀ ਕਿਉਂਕਿ ਉਨ੍ਹਾਂ ਐਸਾ ਕੋਈ ਇਨਸਾਨ ਦੇਖਿਆ ਨਹੀਂ ਸੀ ਜੋ ਸਭ ਨਾਲ ਪਿਆਰ ਕਰੇ।

ਸੰਸਾਰ ਭਰ ਵਿਚ ਸਿਰਫ਼ ਰਣਜੀਤ ਸਿੰਘ ਦਾ ਇਕ ਦਰਬਾਰ ਸੀ ਜਿਥੇ ਬੱਚਿਆਂ ਨੂੰ ਆਉਣ ਤੇ ਖੇਡਣ ਦੀ ਖੁੱਲ੍ਹ ਸੀ। ਬੱਚਿਆਂ ਲਈ ਉਚੇਚਾ 'ਝੂਲਨਾ ਮਹਲ' ਬਣਵਾਇਆ ਜਿਸ ਦੀਆਂ ਦੀਵਾਰਾਂ ਚਾਂਦੀ ਦੀਆਂ, ਛੱਤ ਸ਼ਾਲਾਂ ਦੀ, ਫ਼ਰਸ਼ ਕਾਲੀਨ ਵਿਛੇ, ਪਰਦੇ ਫੁਲਕਾਰੀਆਂ ਤੇ ਚੰਬੇ ਦੇ ਰੁਮਾਲਾਂ ਦੇ ਅਤੇ ਝਾੜ ਨਕੂਸ਼ ਰੰਗਦਾਰ ਸਨ। ਅਰ ਹਾਥੀ ਇਸ ਨੂੰ ਖਿੱਚਦੇ ਸਨ। ਇਸ ਤੇ ਚੜ੍ਹਨ ਲਈ ਸੀੜ੍ਹੀ ਲਗਾਈ ਜਾਂਦੀ ਸੀ। ਬੱਚੇ ਜਦ ਇਸ ਝੂਲਨੇ ਮਹਲ ਤੇ ਚੜ੍ਹ ਹਸਦੇ ਖੇਲ੍ਹਦੇ ਤਾਂ ਮਹਾਰਾਜਾ ਦੀ ਖ਼ੁਸ਼ੀ ਦਾ ਅੰਤ ਨਹੀਂ ਸੀ ਹੁੰਦਾ।

ਬੱਚਿਆਂ ਨੂੰ ਬੁਲਾ ਉਹ ਗਤਕੇਬਾਜ਼ੀ, ਤਲਵਾਰਬਾਜ਼ੀ, ਨੇਜ਼ਾਬਾਜ਼ੀ, ਨਿਸ਼ਾਨੇਬਾਜ਼ੀ, ਕੁਸ਼ਤੀਆਂ, ਤੈਰਾਕੀ ਦੇ ਮੁਕਾਬਲੇ ਕਰਾਂਦਾ ਤੇ ਉਨ੍ਹਾਂ ਦੀਆਂ, ਤੋਤਲੀ ਬੋਲੀ ਵਿਚ ਬਹਿਸਾਂ ਸੁਣਦਾ, ਕਵਿਤ ਮੁਕਾਬਲੇ ਕਰਾਂਦਾ ਤੇ ਫਿਰ ਉਨ੍ਹਾਂ ਵਿਚੋਂ ਹੀ 'ਸੁਘੜ ਸਿਆਣਿਆਂ' ਲਈ ਉਚੇਚੇ ਇੰਤਜ਼ਾਮ ਪੜ੍ਹਾਈ ਸਿਖਲਾਈ ਦੇ ਕਰਾਂਦਾ। ਇਸ ਨੂੰ ਅੱਜ ਦੀ ਬੋਲੀ ਵਿਚ 'ਅਕਲਾਂ ਵਾਲਾ ਲਭਣਾ' (Talent Hunt) ਕਹਿੰਦੇ ਹਨ।

## 179. 'ਤੂੰ ਅੰਗ੍ਰੇਜ਼ ਤਾਂ ਨਹੀਂ ਲਗਦਾ'

ਜਦ ਪੈਰਿਸ ਤੋਂ ਆਏ ਇਕ ਵਿਕਟਰ ਜੈਕਮਾਂਟ ਬੁਵਾਨਿਸਟ ਨੂੰ ਕੁਝ ਚਿਰ ਪਾਸ ਬੈਠਿਆਂ ਹੋਆ ਤਾਂ ਸੂਝਵਾਨ ਮਹਾਰਾਜਾ ਰਣਜੀਤ ਸਿੰਘ ਨੇ ਗੱਲ ਟੋਕ ਕੇ ਕਹਿਆ 'ਤੂੰ ਅੰਗ੍ਰੇਜ਼ ਤਾਂ ਨਹੀ ਲੱਗਦਾ।'

ਜੈਕਮਾਂਟ ਨੇ ਹੈਰਾਨ ਹੋ ਪੁੱਛਿਆ ਕਿ ਹਜ਼ੂਰ ਤੁਸਾਂ ਕਿਵੇਂ ਜਾਣਿਆ?

ਮਰਦ-ਸ਼ਨਾਸ ਮਹਾਰਾਜੇ ਨੇ ਕਿਹਾ :

'ਜੇ ਤੂੰ ਅੰਗ੍ਰੇਜ਼ ਹੁੰਦਾ ਤਾਂ ਕੁਰਸੀ ਤੇ ਬੈਠੇ-ਬੈਠੇ ਵੀਹ ਵਾਰੀ ਪਾਸਾ ਨ ਪਰਤਦਾ, ਹੱਥ ਹਿਲਾ ਹਿਲਾ ਗੱਲਾਂ ਨ ਕਰਦਾ ਅਤੇ ਨਾ ਹੀ ਲਤੀਫ਼ਾ ਸੁਣਦੇ ਸਾਰ ਹੱਸਦਾ।'

## 180. ਹਾਜ਼ਰ ਦਿਮਾਗ



ਰਾਤੀਂ ਅਟਕ ਦਰਿਆ ਪਾਰ ਕਰਦਿਆਂ ਇਤਨੀ ਤਿੱਖੀ ਹਵਾ ਚੱਲੀ ਕਿ ਸਭ ਮਸ਼ਾਲਾਂ ਬੁੱਝ ਗਈਆਂ। ਸਾਰੇ ਮਾਯੂਸ ਹੋ ਖੜ੍ਹੇ ਹੋ ਗਏ ਕਿ ਰਾਹ ਨਹੀਂ ਦਿਸਦਾ। ਜਦ ਮਹਾਰਾਜੇ ਨੂੰ ਪੁੱਛਿਆ ਕਿ ਹੁਣ ਕੀ ਕਰੀਏ ਤਾਂ ਕਹਿਣ ਲੱਗੇ ਕਿ ਜੋ ਪਗੜੀਆਂ ਬੰਨ੍ਹੀਆਂ ਹਨ, ਇਨ੍ਹਾਂ ਦੇ ਇਕ ਲੜ ਨੂੰ ਝੋਲਾ ਬਣਾ ਕੇ ਦਰਿਆ ਕਿਨਾਰੇ ਉਡਦੇ ਜੁਗਨੂੰਆਂ ਨੂੰ ਪਕੜ ਕੇ ਵਿਚ ਡੱਕ ਲਵੋ ਤੇ ਰੌਸ਼ਨੀ ਵਿਚ ਦਰਿਆ ਪਾਰ ਕਰ ਜਾਓ। ਐਸਾ ਹੀ ਕੀਤਾ ਫ਼ੌਜੀਆਂ ਅਤੇ ਮੁਹਿੰਮ ਸਰ ਹੋ ਗਈ।

## 181. ਕੋਹਿਨੂਰ

ਖਾਲਸਾ ਜੀਉ ਨੇ ਜਿੱਥੇ ਹਿੰਦ ਦੀ ਗ਼ਜ਼ਨੀ ਨੂੰ ਜਾਂਦੀ ਪਤ ਕਿਤਨੀ ਵਾਰ ਮੋੜ ਕੇ ਆਂਦੀ, ਉੱਥੇ ਰਣਜੀਤ ਸਿੰਘ ਦੀਆਂ ਦੋ ਖ਼ਾਹਿਸ਼ਾਂ ਸਨ ਕਿ ਸੋਮਨਾਥ ਦੇ ਮੰਦਰ ਦੇ ਮਹਿਮੂਦ ਗ਼ਜ਼ਨਵੀ ਦੇ ਲੁੱਟੇ ਦਰਵਾਜ਼ੇ ਮੋੜ ਲਿਆਏ ਜਾਣ ਤੇ ਕੋਹਿਨੂਰ ਹੀਰਾ ਵਾਪਸ ਮਿਲੇ।

ਸ਼ਾਹ ਸੁਜਾਹ ਨੇ ਆਪਣੀ ਆਤਮ ਕਥਾ ਵਿਚ ਲਿਖਿਆ ਹੈ ਕਿ ਜਦ ਉਸ ਮਹਾਰਾਜਾ ਰਣਜੀਤ ਸਿੰਘ ਪਾਸ ਪਨਾਹ ਲਈ ਤਾਂ ਪਹਿਲੀ ਮਿਲਣੀ ਹੀ ਮਹਾਰਾਜੇ ਨੇ ਪੁੱਛਿਆ ਕਿ 'ਕੋਹਿਨੂਰ ਦੀ ਕੀਮਤ ਕੀ ਹੈ?' ਸ਼ਾਹ ਸੁਜਾਹ ਲਿਖਦਾ ਹੈ : 'ਮੈਂ ਆਖਿਆ : ਤਲਵਾਰ !'

ਮਹਾਰਾਜਾ ਸਮਝ ਗਿਆ ਕਿ ਸ਼ਾਹ ਸੁਜਾਹ ਨੇ ਆਸਾਨੀ ਨਾਲ ਕੋਹਿਨੂਰ ਦੇਣਾ ਨਹੀਂ ਅਤੇ ਉਸ ਲਏ ਬਗ਼ੈਰ ਰਹਿਣਾ ਨਹੀਂ।

ਮਹਾਰਾਜਾ ਨੇ ਸਾਫ਼ ਕਹਿ ਦਿਤਾ ਕਿ ਉਹ ਉਤਨੀ ਦੇਰ ਤੱਕ ਸ਼ਾਹ ਸੁਜਾਹ ਦੀ ਹਿਫ਼ਾਜ਼ਤ ਨਹੀ ਕਰ ਸਕੇਗਾ ਜਿਤਨੀ ਦੇਰ ਤੱਕ ਉਹ ਕੋਹਿਨੂਰ ਉਸ ਦੇ ਹਵਾਲੇ ਨਹੀਂ ਕਰਦਾ।

ਸ਼ਾਹ ਸੁਜਾਹ ਨੂੰ ਯਕੀਨ ਦਿਲਵਾਉਣ ਲਈ ਕਿ ਹੀਰਾ ਦਿਤੇ ਜਾਣ ਦੀ ਸੂਰਤ ਵਿਚ ਉਹ ਪੂਰੇ ਤੌਰ ਤੇ ਉਸ ਦੀ ਰੱਖਿਆ ਤੇ ਇਮਦਾਦ ਕਰੇਗਾ, ਸਹੁੰ ਵੀ ਚੁੱਕੀ।

ਪਹਿਲੀ ਜੂਨ, 1813 ਨੂੰ ਕੋਹਿਨੂਰ ਸ਼ਾਹ ਸੁਜਾਹ ਨੇ ਆਪਣੇ ਹੱਥੀ ਮਹਾਰਾਜਾ ਰਣਜੀਤ ਸਿੰਘ ਨੂੰ ਦਿੱਤਾ ਤੇ ਦੇਖਦੇ ਹੀ ਉਸ ਦੀ ਅੱਖ ਫਰਕੀ ਤੇ ਮੂੰਹੋਂ ਨਿਕਲਿਆ 'ਵਾਹ! ਵਾਹ !'



27 ਸਾਲ 27 ਦਿਨ ਉਸ ਹੀਰੇ ਨੂੰ ਪਾਸ ਰੱਖਿਆ ਤੇ 5 ਅਪ੍ਰੈਲ 1849 ਨੂੰ ਪੰਜਾਬ ਉਤੇ ਅੰਗ੍ਰੇਜ਼ਾਂ ਦੇ ਕਬਜ਼ੇ ਪਿਛੋਂ ਇਹ ਕੋਹਿਨੂਰ ਹੀਰਾ ਵੀ ਅੰਗ੍ਰੇਜ਼ਾਂ ਨੇ ਹਥਿਆ ਕੇ ਮਲਕਾ ਨੂੰ 'ਤੁਹਫ਼ੇ' ਵਜੋ ਦੇ ਦਿੱਤਾ।

## 182. 239 ਸਾਲ



ਉਸ ਦੀਆਂ ਉਹ ਹੀ ਜਾਣੇ ਕਿ ਇਸ ਵਿਚ ਕੀ ਰਮਜ਼ ਹੈ ਕਿ ਸਾਹਿਬ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਸੰਨ 1469 ਵਿਚ ਹੋਇਆ ਤੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਏ ਸੰਨ 1708 ਨੂੰ।

ਇਸ ਤਰ੍ਹਾਂ ਲੱਗੇ ਪੂਰੇ 239 ਸਾਲ।

ਹਿੰਦੁਸਤਾਨ ਦੀ ਵੰਡ ਹੋਈ ਸੰਨ **1947** ਵਿੱਚ ਤੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਏ ਸੰਨ 1708 ਨੂੰ। ਇਸ ਤਰ੍ਹਾਂ ਵੀ ਲੱਗੇ 239 ਸਾਲ।

## 183. ਵਰ ਕਲਗੀਆਂ ਵਾਲਾ

ਅਹਿਮਦ ਸ਼ਾਹ ਅਬਦਾਲੀ ਨੇ ਬਾਬਾ ਆਲਾ ਸਿੰਘ ਨੂੰ ਪੁੱਛਿਆ ਕਿ ਸਿੰਘ ਮਾਰਿਆਂ ਵੀ ਕਿਉਂ ਨਹੀਂ ਮਰਦੇ ?

ਬਾਬਾ ਆਲਾ ਸਿੰਘ ਨੇ ਕਿਹਾ : ਗੁਰੂ ਗੋਬਿੰਦ ਸਿੰਘ ਜੀ ਸਿੰਘਾਂ ਨੂੰ ਵਰ ਦੇ ਗਏ ਹਨ ਕਿ ਜਿੱਥੇ ਧਰਮ ਦੇ ਰਾਹ ਇਕ ਸਿੰਘ ਸ਼ਹੀਦ ਹੋਵੇਗਾ, ਉਥੇ ਹੀ ਦੋ ਹੋਰ ਦੂਣੇ ਉਤਸ਼ਾਹ ਤੇ ਜਜ਼ਬੇ ਨਾਲ ਜਨਮ ਲੈ ਉਸ ਦੀ ਥਾਂ ਲੈ ਲੈਣਗੇ।

*ਅਗਰ ਯਕ ਸਗੇ ਮੁਰਦ ਪਰ ਜਾਇ ਊ।*
*ਦੋ ਸਗ ਦੀਗਰ ਆਇਦ ਸ਼ਵਦ ਕੀਨਾ ਜੂ।*
*ਕਿ ਹਸਤ ਈਂ, ਦੁਆਇ ਗੁਰੂ-ਏ-ਸਗਾਂ।*
*ਕਿ ਯਕ ਸਗ ਬੂਦ, ਦੋ ਸਗ ਆਇਦ ਅਜ਼ਾਂ।*

(ਜੰਗਨਾਮਾ ਕਾਜ਼ੀ ਨੂਰ ਮੁਹੰਮਦ ਬਿਆਨ ਪੈਂਤੀਆਂ)



## 184. ਸਾਰਾ ਗੁਰੂ ਗ੍ਰੰਥ ਸਾਹਿਬ ਜ਼ਬਾਨੀ ਯਾਦ



ਭਾਈ ਆਤਮ ਰਾਮ, ਜੋ ਮੁਲਤਾਨ ਸੁਜਾਹਬਾਦ ਦੇ ਰਹਿਣ ਵਾਲੇ ਸਨ, ਬਾਬਾ ਖ਼ੁਦਾ ਸਿੰਘ ਹੱਥੋਂ ਅੰਮ੍ਰਿਤ ਛੱਕ ਕੇ ਆਤਮਾ ਸਿੰਘ ਬਣੇ।

ਐਸੀ ਲਗਨ ਲੱਗੀ ਕਿ ਸਾਰਾ ਗੁਰੂ ਗ੍ਰੰਥ ਸਾਹਿਬ ਜ਼ਬਾਨੀ ਯਾਦ ਕੀਤਾ।

ਬਾਬਾ ਸਾਹਿਬ ਸਿੰਘ ਬੇਦੀ ਨੂੰ ਜਦ ਇਹ ਪਤਾ ਲੱਗਾ ਤਾਂ ਉਨ੍ਹਾਂ ਆਪਣੇ ਪਾਸ ਆਦਰ ਨਾਲ ਉਨ੍ਹਾਂ ਨੂੰ ਬੁਲਾ ਕੇ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਇਕੋ ਵਾਰੀ ਸੁਣਿਆ।